ਮਾਸਿਕ

# ਗੁਰਮਤਿ ਪ੍ਰਕਾਸ਼

ISSN 2394-8507
ਭੇਟਾ : ₹ ੫/-

ਜਿਲਦ : ੬੮ ਕੱਤਕ-ਮੱਘਰ ਸੰਮਤ ਨਾਨਕਸ਼ਾਹੀ ੫੫੬ ਨਵੰਬਰ ੨੦੨੪ ਅੰਕ : ੮
Vol. : 68 November 2024 Issue : 8

ਆਓ! ਇਕ ਅਕਾਲ ਪੁਰਖੁ ਦੇ ਲੜ ਲਗੀਏ।

ੴ



ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਸੰਮਤ ਨਾਨਕਸ਼ਾਹੀ ੫੫੬ ਨਵੰਬਰ 2024

ਜਿਲਦ ੬੮ (Vol. 68) ਅੰਕ ੦੮ (Issue 08)






*ਸੰਪਾਦਕ*
**ਸਤਵਿੰਦਰ ਸਿੰਘ**
*ਸਹਾਇਕ ਸੰਪਾਦਕ*
**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਮੱਘਰ ਮਹੀਨੇ ਦੀ ਰੁੱਤ ਅਤੇ ਇਸ ਨਾਲ ਜੁੜੇ ਸੱਭਿਆਚਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਮੱਘਰ ਮਹੀਨਾ ਪ੍ਰਭੂ ਦੇ ਨਾਮ-ਸਿਮਰਨ ਅਤੇ ਸ਼ੁਭ ਅਮਲਾਂ ਦੁਆਰਾ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੱਘਰ ਮਹੀਨੇ ਦੀ ਠੰਡੀ ਮਿੱਠੀ ਬਹਾਰ ਵਿਚ ਉਹ ਜੀਵ-ਇਸਤਰੀਆਂ ਜੋ ਪਰਮੇਸਰ ਪਤੀ ਨਾਲ ਬੈਠੀਆਂ ਹਨ, ਉਹ ਸੋਭਦੀਆਂ ਹਨ। ਜਿਨ੍ਹਾਂ ਨੂੰ ਮਾਲਕ ਪ੍ਰਭੂ ਨੇ ਆਪਣੇ ਨਾਮ ਨਾਲ ਮੇਲ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਕਹੀ ਜਾ ਸਕਦੀ ਹੈ? ਉਨ੍ਹਾਂ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜ ਕੇ ਵਧਦਾ-ਫੁਲਦਾ ਹੈ, ਭਾਵ ਉਹ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਅਰੋਗ ਰਹਿੰਦੀਆਂ ਹਨ। ਗੁਰੂ ਜੀ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜੇ ਮਨੁੱਖਾਂ ਦੀ ਸੁਖਾਵੀਂ ਅਨੰਦਮਈ ਮਾਨਸਿਕ-ਆਤਮਿਕ ਅਵਸਥਾ ਦਰਸਾਉਣ ਮਗਰੋਂ ਉਸ ਦੇ ਸੱਚੇ ਨਾਮ ਨੂੰ ਭੁੱਲੇ ਹੋਏ ਮਨੁੱਖਾਂ ਦੀ ਦੁਖਦਾਇਕ ਹਾਲਤ ਦਾ ਵਰਣਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਜਿਹੜੀਆਂ ਜੀਵ-ਇਸਤਰੀਆਂ ਚੰਗੀ ਸੰਗਤ ਤੋਂ ਬਾਹਰ ਜਾਂ ਦੂਰ ਰਹਿੰਦੀਆਂ ਹਨ ਉਹ ਇਕੱਲੀਆਂ ਰਹਿ ਜਾਂਦੀਆਂ ਹਨ ਭਾਵ ਉਨ੍ਹਾਂ ਨੂੰ ਇਹ ਮਨੁੱਖਾ ਜਨਮ ਪਾ ਕੇ ਵੀ ਪਿਆਰੇ ਪਰਮਾਤਮਾ ਦਾ ਮਿਲਾਪ ਹਾਸਲ ਨਹੀਂ ਹੁੰਦਾ। ਉਹ ਦੁਖ ਦੀ ਦਲਦਲ ਵਿਚ ਹੀ ਫਸੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਕੋਈ ਨਾ ਕੋਈ ਦੁਖ ਲੱਗਾ ਹੀ ਰਹਿੰਦਾ ਹੈ। ਉਹ ਜਮਾਂ ਭਾਵ ਸਰੀਰਕ ਮੌਤ ਦੇ ਸਹਿਮ ਦੇ ਕਾਬੂ 'ਚ ਹੁੰਦੀਆਂ ਹਨ। ਸਤਿਗੁਰੂ ਜੀ ਫਿਰ ਦੁਬਾਰਾ ਸਹੀ ਜੀਵਨ-ਮਾਰਗ 'ਤੇ ਤੁਰੀਆਂ ਜੀਵ-ਇਸਤਰੀਆਂ ਦੀ ਚੰਗੀ ਅਵਸਥਾ ਦਾ ਵਰਣਨ ਕਰਦਿਆਂ ਕਥਨ ਕਰਦੇ ਹਨ ਕਿ ਜਿਨ੍ਹਾਂ ਜੀਵ-ਇਸਤਰੀਆਂ ਨੇ ਮਾਲਕ ਨੂੰ ਚਿਤਵਿਆ ਹੈ ਉਹ ਸੁਚੇਤ ਖੜ੍ਹੀਆਂ ਦਿੱਸਦੀਆਂ ਹਨ। ਕਹਿਣ ਤੋਂ ਭਾਵ ਉਹ ਵਿਕਾਰਾਂ ਤੇ ਔਗੁਣਾਂ ਤੋਂ ਸਦਾ ਬਚ ਕੇ ਰਹਿੰਦੀਆਂ ਹਨ। ਉਨ੍ਹਾਂ ਦੇ ਹਿਰਦੇ ਰੂਪੀ ਗਲੇ 'ਚ ਸਮਝੋ ਰਤਨਾਂ, ਜਵਾਹਰਾਂ ਤੇ ਲਾਲਾਂ ਦੇ ਹਾਰ ਸੋਭਦੇ ਹਨ। ਸਤਿਗੁਰੂ ਜੀ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਹੇ ਨਾਨਕ! ਉਨ੍ਹਾਂ ਸਤਸੰਗੀਆਂ ਦੀ ਚਰਨ-ਧੂੜ ਦੀ ਲੋਚਾ ਕਰੀਏ ਜੋ ਪ੍ਰਭੂ ਦੀ ਸਰਨ ਵਿਚ ਰਹਿੰਦੇ ਹਨ। ਜੇਕਰ ਜੀਵਨ-ਰੂਪੀ ਮੱਘਰ ਮਹੀਨੇ 'ਚ ਮਾਲਕ ਨੂੰ ਯਾਦ ਕਰ ਲਿਆ ਤਾਂ ਦੋਬਾਰਾ ਜਨਮ ਨਹੀਂ ਲੈਣਾ ਪਵੇਗਾ, ਮਾਲਕ ਨਾਲ ਪੂਰਨ ਮਿਲਾਪ ਹੋ ਜਾਵੇਗਾ! ■

ਸੰਪਾਦਕੀ...

# ਹੋਇ ਇਕਤ੍ਰ ਮਿਲਹੁ ਮੇਰੇ ਭਾਈ . . .

*ਸਿੱਖ ਧਰਮ ਦਾ ਆਧਾਰ ਇਸ ਦੇ ਨਿਰੋਏ ਸੰਕਲਪ ਤੇ ਸਿਧਾਂਤ ਹਨ ਜੋ ਮਾਨਵਵਾਦੀ ਅਸੂਲਾਂ 'ਤੇ ਆਧਾਰਿਤ ਸਰਬ-ਸਾਂਝਾ ਭਾਈਚਾਰਾ ਸਿਰਜਦੇ ਹਨ। ਇਨ੍ਹਾਂ ਸਿਧਾਂਤਾਂ ਨੂੰ ਮਨੁੱਖਤਾ ਲਈ ਕਲਿਆਣਕਾਰੀ ਬਣਾਉਣ ਅਤੇ ਸਿੱਖ ਪੰਥ ਦਾ ਨਿਆਰਾਪਨ ਕਾਇਮ ਰੱਖਣ ਲਈ ਸਿਧਾਂਤਕ ਸੰਸਥਾਵਾਂ ਦੀ ਸਿਰਜਣਾ ਹੋਈ। ਇਨ੍ਹਾਂ ਸੰਸਥਾਵਾਂ ਨੇ ਸਿਧਾਂਤ ਦੇ ਵਿਵਹਾਰਿਕ ਪੱਖ ਨੂੰ ਨਿਯਮ-ਬੱਧ ਕੀਤਾ। ਮੀਰੀ-ਪੀਰੀ ਦੇ ਸਿਧਾਂਤ ਵਿੱਚੋਂ ਮੀਰੀ ਦਾ ਵਿਵਹਾਰਿਕ ਰੂਪ ਹੈ ਸ੍ਰੀ ਅਕਾਲ ਤਖ਼ਤ ਸਾਹਿਬ, ਜੋ ਸਿੱਖ ਪੰਥ ਦੀ ਪ੍ਰਭੁਸੱਤਾ ਸੰਪੰਨ ਬਾਦਸ਼ਾਹਤ ਦਾ ਪ੍ਰਤੀਕ ਹੈ।*

*ਸ੍ਰੀ ਅਕਾਲ ਤਖ਼ਤ ਸਾਹਿਬ ਨੇ ਹਮੇਸ਼ਾ ਹੀ ਪੰਥ ਨੂੰ ਏਕਤਾ ਦੇ ਸੂਤਰ ਵਿਚ ਪਰੋ ਕੇ ਰੱਖਿਆ ਹੈ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਖਾਲਸਾ ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਹੇਠ ਵੱਡੇ-ਵੱਡੇ ਕੌਮੀ ਮਸਲੇ* ***ਹੋਇ ਇਕਤ੍ਰ ਮਿਲਹੁ ਮੇਰੇ ਭਾਈ*** *ਵਾਲੀ ਆਦਰਸ਼ਕ ਗੁਰਮਤਿ ਜੁਗਤ ਰਾਹੀਂ ਹੱਲ ਕੀਤੇ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਖਾਲਸਾ ਪੰਥ ਨੇ ਆਪਣਾ ਰਾਜਨੀਤਕ ਵਿਕਾਸ ਕੀਤਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਹੀ ਸਿੱਖਾਂ ਨੇ ਪੰਥਕ ਹਿੱਤਾਂ ਦੀ ਖਾਤਰ ਬੇਅੰਤ ਕੁਰਬਾਨੀਆਂ ਦਿੱਤੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦਿਸ਼ਾ-ਨਿਰਦੇਸ਼ਾਂ ਹੇਠ ਚੱਲ ਕੇ ਖਾਲਸਾ ਪੰਥ ਕੌਮੀ ਨਿਸ਼ਾਨੇ ਸਰ ਕਰਦਾ ਰਿਹਾ ਹੈ। ਅਠਾਰ੍ਹਵੀਂ ਸਦੀ ਤੋਂ ਲੈ ਕੇ ਵੀਹਵੀਂ ਸਦੀ ਤਕ ਬਿਖੜੇ ਸਮਿਆਂ ਵਿਚ ਸਿੱਖ ਪੰਥ ਦੀਆਂ ਗਤੀਵਿਧੀਆਂ ਦਾ ਕੇਂਦਰ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਹੀ ਰਿਹਾ ਹੈ। ਸਿੰਘਾਂ ਦੁਆਰਾ ਪੰਥਕ ਮਸਲਿਆਂ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਇਕੱਤਰ ਹੋ ਕੇ ਕੀਤੇ ਜਾਂਦੇ ਗੁਰਮਤਿਆਂ ਬਾਰੇ ਇਤਿਹਾਸਿਕ ਗ੍ਰੰਥਾਂ ਵਿਚ ਹਵਾਲੇ ਮਿਲਦੇ ਹਨ:*

***ਅਕਾਲ ਬੁੰਗੇ ਚੜ੍ਹ ਤਖਤੈ ਬਹਿ ਹੈਂ।***
***ਲਾਇ ਦੀਵਾਨ ਗੁਰਮਤੇ ਮਤੈ ਹੈਂ।***

*ਖਾਲਸਾ ਪੰਥ ਨੂੰ ਇਹ ਦ੍ਰਿੜ੍ਹ ਨਿਸ਼ਚਾ ਹੈ ਕਿ ਜੇਕਰ ਕਦੇ ਵੀ ਕੌਮ ਉੱਪਰ ਕੋਈ ਬਿਖੜਾ ਸਮਾਂ ਆ ਜਾਵੇ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਹੀ ਕੌਮ ਦੀ ਅਗਵਾਈ ਕਰਨੀ ਹੈ। ਜਦ ਕਦੇ ਵੀ ਸਿੱਖ ਪੰਥ ਉੱਪਰ ਪ੍ਰੀਖਿਆ ਦੀ ਘੜੀ ਆਣ ਬਣੇ ਤਾਂ ਦੇਸ਼-ਵਿਦੇਸ਼ ਵਿਚ ਵਸਦੇ ਸਮੁੱਚੇ ਨਾਨਕ ਨਾਮ ਲੇਵਾ ਦੀਆਂ ਨਿਗਾਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਨੁਮਾਈ ਤੱਕਦੀਆਂ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਭੂ-ਸੱਤਾ ਨੂੰ ਵੰਗਾਰਨ ਅਤੇ ਇਸ ਦੀ ਮਾਣ-ਮਰਯਾਦਾ ਨੂੰ ਭੰਗ ਕਰਨ ਦਾ ਕਿਸੇ ਨੂੰ ਅਧਿਕਾਰ ਨਹੀਂ। ਇਤਿਹਾਸ ਗਵਾਹ ਹੈ ਕਿ ਅਜਿਹਾ ਕਰਨ ਵਾਲਿਆਂ ਨੂੰ ਭਾਰੀ ਖਮਿਆਜੇ ਭੁਗਤਣੇ ਪੈਂਦੇ ਰਹੇ ਹਨ ਅਤੇ ਰਹਿਣਗੇ।*

*ਸਿੱਖ ਪੰਥ ਇਕ ਗੁਲਜ਼ਾਰ ਦੀ ਨਿਆਈਂ ਹੈ ਜਿਸ ਵਿਚ ਟਕਸਾਲਾਂ, ਸੰਤ ਸਮਾਜ, ਨਿਹੰਗ ਸਿੰਘ ਜਥੇਬੰਦੀਆਂ, ਨਿਰਮਲੇ ਸਿੱਖ, ਉਦਾਸੀ, ਸੇਵਾ-ਪੰਥੀ, ਮਿਸ਼ਨਰੀ ਵੀਰ ਆਦਿ ਆਪੋ-ਆਪਣੀ ਸਮਰੱਥਾ ਅਨੁਸਾਰ ਨਾਨਕ ਨਾਮ ਦੀ ਖੁਸ਼ਬੋਈ ਬਿਖੇਰ ਰਹੇ ਹਨ। ਇਹ ਸਭ ਆਪੋ-ਆਪਣੀ ਜਗ੍ਹਾ ਮੁਬਾਰਕ ਹਨ। ਪਰ ਜਦ ਕਦੇ ਵੀ ਪੰਥਕ ਹਿੱਤਾਂ ਲਈ ਸਾਂਝੇ ਕੌਮੀ ਉੱਦਮ ਦੀ ਲੋੜ ਪਵੇ ਤਾਂ ਸਰਬ-ਸਾਂਝਾ ਪਲੇਟਫ਼ਾਰਮ ਕੇਵਲ ਸ੍ਰੀ ਅਕਾਲ ਤਖ਼ਤ ਸਾਹਿਬ ਨੇ*

*ਹੀ ਬਣਨਾ ਹੈ। ਪੰਥ ਨੂੰ ਦਰਪੇਸ਼ ਚੁਣੌਤੀਆਂ ਦਾ ਸਾਹਮਣਾ ਕਰਨ ਲਈ ਸਰਬ-ਸਾਂਝੇ ਉੱਦਮ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਹੀ ਸਾਕਾਰ ਕੀਤੇ ਜਾਣੇ ਹਨ।*

*ਪਿਛਲੇ ਕੁਝ ਸਮੇਂ ਤੋਂ ਭਾਰਤ ਵਿਚ ਬਹੁਗਿਣਤੀ ਦੁਆਰਾ ਤਰ੍ਹਾਂ-ਤਰ੍ਹਾਂ ਦੇ ਮਨਸੂਬੇ ਘੜ ਕੇ ਘੱਟ-ਗਿਣਤੀਆਂ ਨੂੰ ਆਪਣੇ ਵਿਚ ਜਜ਼ਬ ਕਰਨ ਜਾਂ ਖਤਮ ਕਰਨ ਦੀ ਕਵਾਇਦ ਚੱਲ ਰਹੀ ਹੈ। ਇਸੇ ਕੜੀ ਵਿਚ ਪੰਥ-ਵਿਰੋਧੀ ਤਾਕਤਾਂ ਦੁਆਰਾ ਸਿੱਖਾਂ ਨੂੰ ਛੋਟੇ-ਛੋਟੇ ਮਸਲਿਆਂ ਵਿਚ ਉਲਝਾ ਕੇ ਕੌਮੀ ਸ਼ਕਤੀ ਨੂੰ ਖਤਮ ਕਰਨ ਦੀਆਂ ਸਾਜ਼ਿਸ਼ਾਂ ਵੀ ਹੋ ਰਹੀਆਂ ਹਨ। ਗੁਰਮਤਿ ਸਿਧਾਂਤਾਂ ਅਤੇ ਸਿੱਖ ਸੰਸਥਾਵਾਂ ਨੂੰ ਢਾਅ ਲਾਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਸਿੱਖ ਇਤਿਹਾਸ ਨਾਲ ਛੇੜ-ਛਾੜ ਕਰਨ ਦੇ ਯਤਨ ਹੋ ਰਹੇ ਹਨ। ਵਿੱਦਿਅਕ ਅਦਾਰਿਆਂ ਵਿਚ ਬੜੀ ਯੋਜਨਾ-ਬੱਧ ਢੰਗ ਨਾਲ ਘੁਸਪੈਠ ਕੀਤੀ ਜਾ ਰਹੀ ਹੈ। ਅਜਿਹੀ ਦਸ਼ਾ ਵਿਚ ਹਰੇਕ ਨਾਨਕ ਨਾਮ ਲੇਵਾ ਨੂੰ ਇਨ੍ਹਾਂ ਸਾਰੀਆਂ ਸਿੱਖ ਵਿਰੋਧੀ ਗਤੀਵਿਧੀਆਂ ਤੋਂ ਸੁਚੇਤ ਹੋਣ ਦੀ ਲੋੜ ਹੈ, ਤਾਂਕਿ ਅਸੀਂ ਆਪਣੀ ਸਿੱਖ ਨੌਜਵਾਨੀ, ਸਿੱਖ ਸਾਹਿਤ ਅਤੇ ਕੌਮੀ ਵਿਰਸੇ ਨੂੰ ਬਚਾ ਸਕੀਏ।*

*ਅੱਜ ਸਮੁੱਚੀਆਂ ਨਾਨਕ ਨਾਮ ਲੇਵਾ ਸੰਗਤਾਂ ਅਤੇ ਸਾਰੀਆਂ ਸਿੱਖ ਜਥੇਬੰਦੀਆਂ ਦਾ ਸਾਂਝਾ ਇਖ਼ਲਾਕੀ ਫ਼ਰਜ਼ ਬਣਦਾ ਹੈ ਕਿ ਪੰਥ-ਵਿਰੋਧੀ ਤਾਕਤਾਂ ਦੇ ਮਨਸੂਬਿਆਂ ਨੂੰ ਨਾਕਾਮ ਕਰਨ ਅਤੇ ਗੁਰਮਤਿ ਸਿਧਾਂਤਾਂ ਦੀ ਪਹਿਰੇਦਾਰੀ ਲਈ ਇਕਜੁੱਟ ਹੋ ਕੇ ਯਤਨਸ਼ੀਲ ਹੋਈਏ। ਇਸ ਮੰਤਵ ਲਈ ਨੌਜੁਆਨ ਪੀੜ੍ਹੀ ਵਿਚ ਗੁਰਮਤਿ ਦਾ ਪ੍ਰਚਾਰ ਕਰਨ ਲਈ ਪ੍ਰੰਪਰਾਗਤ ਪ੍ਰਚਾਰ ਢੰਗ ਦੇ ਨਾਲ-ਨਾਲ ਨਵੀਆਂ ਪ੍ਰਚਾਰਕ ਜੁਗਤਾਂ ਅਪਣਾਉਣ ਦੇ ਢੰਗ ਤਲਾਸ਼ੀਏ। ਆਪਣੀ ਨੌਜੁਆਨ ਪੀੜ੍ਹੀ ਨੂੰ ਗੁਰਮਤਿ ਸਿਧਾਂਤਾਂ ਵਿਚ ਪ੍ਰਪੱਕ ਕਰਨ ਅਤੇ ਗੁਰਮਤਿ ਵਿਰਸੇ ਨਾਲ ਜੋੜਨ ਦੇ ਯਤਨ ਕਰੀਏ ਤਾਂਕਿ ਉਨ੍ਹਾਂ ਨੂੰ ਕੋਈ ਕੁਰਾਹੇ ਨਾ ਪਾ ਸਕੇ। ਨੌਜੁਆਨ ਪੀੜ੍ਹੀ ਅੰਦਰ ਪੈਦਾ ਹੋ ਚੁੱਕੇ ਪਤਿਤਪੁਣੇ ਦੇ ਰੁਝਾਨ ਨੂੰ ਠੱਲ ਪਾਉਣ ਲਈ ਇਸ ਦੇ ਕਾਰਨ ਤਲਾਸ਼ ਕੇ ਇਸ ਦੇ ਸਮਾਧਾਨ ਲਈ ਸਾਰਥਕ ਹੱਲ ਲੱਭੀਏ। ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦੁਆਰਾ ਬੇਅੰਤ ਸ਼ਹਾਦਤਾਂ ਨਾਲ ਸਿਰਜੇ ਲਾਸਾਨੀ ਇਤਿਹਾਸ ਤੋਂ ਆਪਣੀ ਨਵੀਂ ਪੀੜ੍ਹੀ ਨੂੰ ਜਾਣੂ ਕਰਵਾਉਣ ਦੇ ਯਤਨ ਕਰੀਏ ਤਾਂ ਕਿ ਉਹ ਗ਼ਲਤ ਇਤਿਹਾਸਕਾਰੀ ਦਾ ਖ਼ੁਦ ਨਿਰਣਾ ਕਰਨ ਦੇ ਸਮਰੱਥ ਹੋ ਸਕਣ। ਗੁਰਸਿੱਖ ਨੌਜੁਆਨਾਂ ਨੂੰ ਮੌਕੇ ਪ੍ਰਦਾਨ ਕਰ ਕੇ ਪੂਰਨ ਰੂਪ ਵਿਚ ਗੁਰਮਤਿ ਦੇ ਧਾਰਨੀ ਅਤੇ ਉੱਚੇ ਇਖ਼ਲਾਕ ਵਾਲੇ ਜੱਜ, ਵਕੀਲ, ਆਈ. ਪੀ. ਐਸ., ਆਈ. ਏ. ਐਸ. ਅਫ਼ਸਰ, ਡਾਕਟਰ ਤੇ ਇੰਜੀਨੀਅਰ ਆਦਿ ਬਣਾਉਣ ਦੇ ਯਤਨ ਕਰੀਏ ਤਾਂ ਕਿ ਸਿੱਖੀ ਦਾ ਸਮਾਜਿਕ ਅਤੇ ਰਾਜਨੀਤਕ ਆਧਾਰ ਹੋਰ ਮਜਬੂਤ ਬਣਾਇਆ ਜਾ ਸਕੇ।*

*ਜਿਸ ਘਰ ਦੀਆਂ ਦੀਵਾਰਾਂ ਉੱਚੀਆਂ ਤੇ ਮਜ਼ਬੂਤ ਹੋਣ ਉੱਥੇ ਫਿਰ ਬਾਹਰੀ ਘੁਸਪੈਠ ਦਾ ਖ਼ਤਰਾ ਨਹੀਂ ਰਹਿੰਦਾ। ਅਸੀਂ ਵੀ ਸਮੁੱਚਾ ਸਿੱਖ ਪੰਥ ਰਲ ਮਿਲ ਕੇ ਆਪਣੇ ਗੁਰਮਤਿ ਸਿਧਾਂਤਾਂ ਦੀਆਂ ਦੀਵਾਰਾਂ ਨੂੰ ਇੰਨਾ ਮਜ਼ਬੂਤ ਕਰ ਲਈਏ ਕਿ ਵਿਰੋਧੀ ਤਾਕਤਾਂ ਦੇ ਮਨਸੂਬੇ ਸਿਰੇ ਨਾ ਚੜ੍ਹ ਸਕਣ। ਇਹ ਸਭ ਤਾਂ ਹੀ ਸੰਭਵ ਹੋਵੇਗਾ ਜਦੋਂ ਅਸੀਂ ਆਪਣੇ ਪੁਰਖਿਆਂ ਦੇ ਨਕਸ਼ੇ ਕਦਮਾਂ 'ਤੇ ਚੱਲ ਕੇ ਪੂਰਨ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੁੰਦਿਆਂ* ***ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥*** *ਦੀ ਜੁਗਤ ਅਨੁਸਾਰ ਜਥੇਬੰਦਕ ਰੂਪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਫਾ ਵਿਚ ਸ਼ਾਮਲ ਹੋ ਕੇ ਪੰਥਕ ਏਕਤਾ ਇਤਫਾਕ ਦੇ ਹਾਮੀ ਬਣਾਂਗੇ।*

■

ਸੰਪਾਦਕੀ ਲੇਖ...

# ਸਤਿਗੁਰ ਬੰਦੀਛੋੜੁ ਹੈ . . .

*-ਸਤਵਿੰਦਰ ਸਿੰਘ ਫੂਲਪੁਰ**

*ਗੁਰੂ ਬੰਦੀ ਛੋੜ ਹੈ। ਗੁਰੂ ਜੀਵਾਂ ਨੂੰ ਜੀਵਨ ਮੁਕਤ ਕਰਨ ਵਾਲਾ ਹੈ। ਗੁਰੂ ਦਾ ਧਰਤੀ ਉੱਪਰ ਆਗਮਨ ਹੀ ਜੀਵਾਂ ਨੂੰ ਬੰਧਨਾਂ ਤੋਂ ਮੁਕਤ ਕਰਨ ਲਈ ਹੁੰਦਾ ਹੈ। ਗੁਰੂ ਨੂੰ ਕੌਣ ਬੰਦੀ ਬਣਾ ਸਕਦਾ ਹੈ? ਗੁਰੂ ਤਾਂ ਸਾਂਗ ਵਰਤਦਾ ਹੈ। ਗੁਰੂ ਦਾ ਵਿਆਖਿਆ ਕਰਨ ਦਾ ਢੰਗ ਨਿਰਾਲਾ ਹੈ। ਗੁਰੂ ਦਾ ਸਮੁੱਚਾ ਜੀਵਨ ਹੀ ਗੁਰਮਤਿ ਦੀ ਵਿਆਖਿਆ ਹੈ। ਗੁਰੂ* ***ਅਪਨਾ ਬਿਗਾਰਿ ਬਿਰਾਂਨਾ ਸਾਂਢੈ*** *ਦੇ ਅਰਥ ਸਮਝਾਉਣ ਲਈ ਮਜ਼ਲੂਮਾਂ ਲਈ ਹਾਅ ਦਾ ਨਾਅਰਾ ਬਣ ਕੇ ਬਾਬਰ ਦੇ ਕੈਦ ਖਾਨੇ ਵਿਚ ਕੈਦ ਹੋ ਜਾਂਦਾ ਹੈ। ਗੁਰੂ ਮਨੁੱਖਤਾ ਨੂੰ ਠਾਰਨ ਲਈ ਆਪ ਤੱਤੀਆਂ ਤਵੀਆਂ ਉੱਪਰ ਬੈਠ ਜਾਂਦਾ ਹੈ। ਗੁਰੂ ਦੂਸਰੇ ਦੇ ਧਰਮ ਦੀ ਰੱਖਿਆ ਲਈ ਚਾਂਦਨੀ ਚੌਂਕ ਵਿਚ ਜਾ ਕੇ ਆਪਣਾ ਸੀਸ ਕਟਵਾ ਲੈਂਦਾ ਹੈ। ਜਿਸ ਕਿਲ੍ਹੇ ਦੀ ਕੈਦ ਵਿੱਚੋਂ ਕਦੇ ਕੋਈ ਜਿਊਂਦਾ ਬਾਹਰ ਨਾ ਆਇਆ ਹੋਵੇ ਗੁਰੂ ਉਸ ਕਿਲ੍ਹੇ ਅੰਦਰ ਜੀਵਨ ਦੀ ਆਸ ਛੱਡ ਚੁੱਕੇ ਕੈਦੀਆਂ ਨੂੰ ਜੀਵਨ ਦਾਨ ਦੇਣ ਲਈ ਬੰਦੀ ਬਣ ਕੇ ਕਿਲ੍ਹੇ ਅੰਦਰ ਕੈਦ ਹੋ ਜਾਂਦਾ ਹੈ। ਆਪਣੀ ਰਿਹਾਈ ਦਾ ਪਰਵਾਨਾ ਸੁਣ ਕੇ ਬੰਦੀ ਛੋੜ ਦਾਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣਾ ਆਦੇਸ਼ ਸੁਣਾ ਦਿੰਦੇ ਹਨ:*

*ਇਹ ਸਬ ਛੂਟੈਂ ਤਬ ਹਮ ਜਾਵੈਂ।*
*ਨਾਹਿਤ ਇਨ ਢਿਗ ਸਦਾ ਰਹਾਵੈਂ।*

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)*

*ਬਾਦਸ਼ਾਹ ਦੇ ਕਹਿਣ 'ਤੇ ਕੇ ਜਿਤਨੇ ਕੈਦੀ ਰਾਜੇ ਗੁਰੂ ਜੀ ਦੇ ਚੋਲੇ ਦੀਆਂ ਕਲੀਆਂ ਫੜ੍ਹ ਕੇ ਕਿਲ੍ਹੇ 'ਚੋਂ ਬਾਹਰ ਆ ਜਾਣ ਉਨ੍ਹਾਂ ਨੂੰ ਰਿਹਾਅ ਕਰ ਦਿੱਤਾ ਜਾਵੇਗਾ, ਤਾਂ ਗੁਰੂ ਜੀ ਬਵਿੰਜਾ ਕਲੀਆਂ ਵਾਲਾ ਚੋਲਾ ਪਹਿਨ ਕੇ ਕਿਲ੍ਹੇ 'ਚੋਂ ਬਾਹਰ ਆਉਂਦੇ ਹਨ ਅਤੇ* ***ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ*** *ਵਾਲੀ ਬਖਸ਼ਿਸ਼ ਕਰ ਕੇ ਨਾਲ ਹੀ ਬਵਿੰਜਾ ਰਾਜਿਆਂ ਨੂੰ ਵੀ ਬਾਹਰ ਲੈ ਆਉਂਦੇ ਹਨ। 'ਪੰਥ ਪ੍ਰਕਾਸ਼' ਦਾ ਕਰਤਾ ਲਿਖਦਾ ਹੈ:*

*ਸਭ ਰਾਜੇ ਫੜ ਬਾਹਰ ਆਏ। ਹੁਤੇ ਬਵੰਜਾ ਮਰੇ ਜੀਵਾਏ।*

*ਗੁਰੂ ਜੀ ਦਾ ਲੜ ਫੜ ਕੇ ਗਵਾਲੀਅਰ ਦੇ ਕਿਲ੍ਹੇ 'ਚੋਂ ਰਿਹਾਅ ਹੋਣਾ ਬਵਿੰਜਾ ਰਾਜਿਆਂ ਲਈ ਸੱਚਮੁਚ ਹੀ ਦੂਸਰੇ ਜਨਮ ਦੇ ਸਮਾਨ ਸੀ। ਉਨ੍ਹਾਂ ਨੂੰ ਇਹ ਜੀਵਨ*

** ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ. ੯੯੧੪੪੧੯੪੮੪*

ਦਾਨ ਗੁਰੂ ਦਾ ਲੜ ਫੜਿਆਂ ਹੀ ਪ੍ਰਾਪਤ ਹੋਇਆ ਸੀ।

ਗੁਰੂ ਸਾਹਿਬਾਨ ਨੇ ਸ਼ਬਦ ਦੀ ਟੇਕ ਤੋਂ ਬਿਨਾਂ **ਬਿਨੁ ਸਬਦੈ ਮੂਆ ਹੈ ਸਭੁ ਕੋਇ** ਅਨੁਸਾਰ ਆਤਮਕ ਤੌਰ 'ਤੇ ਮੋਈ ਹੋਈ ਮਨੁੱਖਤਾ ਨੂੰ ਗੁਰਬਾਣੀ ਦੇ ਲੜ ਲਾ ਕੇ ਆਤਮਕ ਜੀਵਨ ਦਾ ਦਾਨ ਬਖਸ਼ਿਆ ਹੈ। ਜੀਵਾਂ ਦੇ ਉੱਧਾਰ ਲਈ 'ਨਾਨਕ ਨਿਰੰਕਾਰੀ ਜੋਤ' ਜੁਗਤ ਵਰਤਾਉਣ ਲਈ ਦਸਾਂ ਜਾਮਿਆਂ ਵਿਚ ਪਰਿਵਰਤਿਤ ਹੁੰਦੀ ਰਹੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਸਮੇਂ ਤਖਤ, ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਸਮੁੱਚੀ ਮਨੁੱਖਤਾ ਉੱਪਰ ਵੱਡਾ ਪਰਉਪਕਾਰ ਕਰਦਿਆਂ **ਲੜ ਪਕੜਾਇ ਸ਼ਬਦ ਕਾ ਰੂਪ** ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਦਿੱਤਾ ਅਤੇ ਜੁਗਤ ਵਰਤਾਉਣ ਲਈ **ਬਖ਼ਸ਼ ਕੀਉ ਖਾਲਸ ਕੋ ਜਾਮਾ** ਗੁਰੂ ਪੰਥ ਨੂੰ ਰਹਿਨੁਮਾਈ ਬਖਸ਼ਿਸ਼ ਕੀਤੀ। ਹੁਣ ਅਸੀਂ **ਗ੍ਰੰਥ ਪੰਥ ਗੁਰ ਮਾਨੀਐ** ਦੇ ਆਦੇਸ਼ ਦੀ ਪਾਲਣਾ ਕਰਦੇ ਹੋਇ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦੇ ਲੜ ਲੱਗ ਕੇ ਸੰਸਾਰਕ ਅਤੇ ਮਾਨਸਿਕ ਬੰਧਨਾਂ ਤੋਂ ਨਿਜਾਤ ਹਾਸਲ ਕਰਨੀ ਹੈ। ਪੰਥ ਪਰਵਾਨਿਤ ਸਿੱਖ ਰਹਿਤ ਮਰਯਾਦਾ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ, **"ਇਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ, ਦੇਵਤੇ, ਅਵਤਾਰ, ਪੈਗੰਬਰ ਦੀ ਉਪਾਸ਼ਨਾ ਨਹੀਂ ਕਰਨੀ। ਦਸਾਂ ਗੁਰੂ ਸਾਹਿਬਾਨ ਨੂੰ ਤੇ ਉਨ੍ਹਾਂ ਦੀ ਬਾਣੀ ਤੋਂ ਬਿਨ੍ਹਾਂ ਕਿਸੇ ਹੋਰ ਨੂੰ ਆਪਣਾ ਮੁਕਤੀ ਦਾਤਾ ਨਹੀਂ ਮੰਨਣਾ**

ਬੰਦੀ ਛੋੜ ਦਿਵਸ 'ਤੇ ਜਿੱਥੇ ਅਸੀਂ ਘਰਾਂ ਵਿਚ ਦੀਪਮਾਲਾ ਕਰ ਕੇ ਇਸ ਪਰੰਪਰਾ ਨੂੰ ਨਿਭਾਉਣਾ ਹੈ, ਉੱਥੇ ਆਪਣੇ ਹਿਰਦੇ ਰੂਪੀ ਘਰਾਂ ਵਿਚ ਵੀ ਸ਼ਬਦ ਰੂਪੀ ਗਿਆਨ ਦਾ ਦੀਪਕ ਜਗਾ ਕੇ ਆਪਣੇ ਜੀਵਨ ਨੂੰ ਰੁਸ਼ਨਾਉਣਾ ਹੈ:

ਸਤਿਗੁਰ ਸਬਦਿ ਉਜਾਰੋ ਦੀਪਾ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੧)

ਦੀਵਾਲੀ ਦੀ ਰਾਤ ਜੋ ਦੀਵੇ ਬਾਲੇ ਜਾਂਦੇ ਹਨ ਉਹ ਸਵੇਰ ਤਕ ਬੁੱਝ ਜਾਂਦੇ ਹਨ ਪਰ ਨਾਮ ਦਾ ਦੀਵਾ **ਡੋਲੈ ਵਾਉ ਨ ਵਡਾ ਹੋਇ** ਅਨੁਸਾਰ ਨਿਰੰਤਰ ਸਾਡੇ ਜੀਵਨ ਨੂੰ ਰੁਸ਼ਨਾਉਣ ਦੇ ਸਮਰੱਥ ਹੈ।

ਸੋ ਬੰਦੀ ਛੋੜ ਦਿਵਸ ਮਨਾਉਂਦਿਆਂ ਇਹ ਅਰਦਾਸ ਕਰੀਏ ਕਿ ਬਵੰਜਾ ਰਾਜਿਆਂ ਵਾਂਗ ਕਿਤੇ ਸਾਨੂੰ ਵੀ ਸ਼ਬਦ-ਗੁਰੂ ਦਾ ਲੜ ਫੜ੍ਹਨ ਦੀ ਜਾਚ ਆ ਜਾਏ ਅਤੇ ਅਸੀਂ ਗੁਰਮਤਿ ਰਹਿਣੀ ਦੇ ਧਾਰਨੀ ਹੋ ਕੇ ਵਿਸ਼ੇ ਵਿਕਾਰਾਂ, ਵਹਿਮਾਂ-ਭਰਮਾਂ, ਮੜੀਆਂ-ਮਸਾਣਾਂ, ਵਰਤਾਂ, ਸਰਾਧਾਂ, ਦੇਹ-ਧਾਰੀ ਗੁਰੂ-ਡੰਮ ਆਦਿ ਅਗਿਆਨੀ ਕਰਮਾਂ ਦੇ ਬੰਧਨ ਤੋਂ ਮੁਕਤ ਹੋ ਅੰਧਕਾਰਮਈ ਜੀਵਨ 'ਚੋਂ ਨਿਕਲ ਕੇ ਪ੍ਰਕਾਸ਼ਮਈ ਜੀਵਨ ਦੇ ਧਾਰਣੀ ਬਣੀਏ, ਤਾਂ ਹੀ ਸਾਡਾ ਬੰਦੀ ਛੋੜ ਦਿਵਸ ਮਨਾਉਣਾ ਸਫਲਾ ਹੋਵੇਗਾ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਧਾਰਨ ਦਾ ਕਾਰਨ

*-ਭਾਈ ਸਾਹਿਬ ਭਾਈ ਰਣਧੀਰ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਮਰ ਅਗਿਆਨ (ਭਰਮ ਅੰਧੇਰੇ) ਦੇ ਹੜ ਵਿਚ ਰੁੜੇ ਜਾ ਰਹੇ ਸੰਸਾਰ ਨੂੰ ਉਭਾਰਨ ਲਈ ਕਲੀਕਾਲ ਅੰਦਰ ਆ ਕੇ ਅਵਤਾਰ ਧਾਰਿਆ। ਇਸ ਧੁੰਦ ਰੋਗ ਨੂੰ ਦੂਰ ਕਰਨ ਲਈ ਅਜਿਹਾ ਅਦਿਭੁਤ ਅੰਜਨ ਅਮਰ ਕਲਾ ਦੁਆਰਾ ਰੋਗੀ ਸੰਸਾਰੀਆਂ ਪ੍ਰਤਿ ਨਿਛਾਵਰ ਕੀਤਾ ਕਿ ਏਸ ਔਖਧ ਸੰਪੰਨ ਅਮਰ ਕਲਾ ਨੇ ਸੁਗਮ ਹੀ ਭਰਮ ਦੇ ਛਉੜ ਕਟ ਦਿਤੇ। ਕੈਸੀ ਅਚਰਜ ਔਖਧੀ ਹੈ ਤੇ ਕੈਸਾ ਅਦੁੱਤੀ ਅੰਜਨ (ਸੁਰਮਾ) ਹੈ ਕਿ ਜਿਸ ਨੂੰ ਗੁਰੂ ਨਾਨਕ ਦੇਵ ਰੂਪੀ ਗੁਰੂ ਸਰੂਪ ਸੋਮੇ ਤੋਂ ਨਿਕਲੀ ਗੁਰਬਾਣੀ ਇਸ ਤਰ੍ਹਾਂ ਨਿਰੂਪਣ ਕਰਦੀ ਹੈ। ਯਥਾ *ਨਾਮ ਅੰਜਨ ਗਿਆਨ ਬਿੰਜਨ* ਬਸ, ਏਹ ਅਲੌਕਿਕ ਅੰਜਨ, ਏਹ ਅਧਿਭੁਤ ਔਖਦੀ (ਦਾਰੂ) ਨਾਮ ਹੈ। ਜਿਸ ਅਮਰ ਪਦਾਰਥ ਦੇ ਭੁੰਚਿਆਂ ਤੇ ਰੋਗੀ ਦੇ ਰਿਦੇ ਅੰਦਰ ਪ੍ਰਵੇਸ਼ ਹੋਣ ਕਰਕੇ ਅਗਿਆਨ ਅੰਧੇਰ ਬਿਨਾਸ ਹੋ ਜਾਂਦਾ ਹੈ ਤੇ ਕਰੋੜਾਂ ਸੂਰਜਾਂ ਦੇ ਉਜਿਆਰੇ ਸਮਾਨ ਦਿਬ ਜੋਤਿ ਦਾ ਪ੍ਰਕਾਸ਼ ਹੋ ਜਾਂਦਾ ਹੈ। ਯਥਾ ਗੁਰਵਾਕ:- *ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ* ਜਦ ਤਕ ਜੋਤਿ ਦਾ ਪ੍ਰਕਾਸ਼ ਜਗਿਆਸੂਆਂ ਦੇ ਹਿਰਦੇ ਅੰਦਰ ਨਹੀਂ' ਹੁੰਦਾ ਤਦ ਤਕ ਘੋਰ ਅਨ੍ਹੇਰਾ ਹੀ ਅਨ੍ਹੇਰਾ ਹੈ। ਐਵੇਂ ਗੱਲਾਂ-ਬਾਤਾਂ ਦੁਆਰਾ ਏਹ ਜੋਤਿ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਏਹ ਤਾਂ ਕੇਵਲ 'ਨਾਮ' ਦੁਆਰਾ ਹੀ ਹੋ ਸਕਦਾ ਹੈ ਨਾਮ ਸਿਮਰਨ ਨਾਲ ਹੀ ਦਿਬ ਜੋਤਿ ਲਖਤਾ ਤੇ ਪ੍ਰਕਾਸ਼ ਹੁੰਦਾ ਹੈ। ਏਹ 'ਅਵਸਥਾ ਕੇਵਲ ਫਲਾਸਫਰਾਂ ਵਾਲੇ ਖਿਆਲੀ ਉਡਾਰੀਆਂ ਯਾ ਅਨੁਮਾਨਾਂ ਨਾਲ ਪ੍ਰਾਪਤ ਨਹੀਂ ਹੋ ਸਕਦੀ। ਨਾਮ ਦੀ ਸ਼ਰਧਾ ਭਾਵਨੀ ਵਾਲੀ ਨਿਸ਼ਕਾਮ ਕਮਾਈ ਦੁਆਰਾ ਹੀ ਅਕਾਲੀ ਜੋਤਿ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

ਏਹ ਨਾਮ ਦਾ ਫੁਹਾਰਾ ਕਿੱਥੇ ਫੁਟਿਆ? ਜਦੋਂ ਸਤਿਗੁਰੂ ਨਾਨਕ ਦੇਵ ਜੀ ਰੂਪੀ ਸਚੇ ਸੋਮੇ ਤੋਂ, ਜਿਨ੍ਹਾਂ ਦੇ ਪ੍ਰਕਾਸ਼ ਦਿਹਾੜੇ ਦਾ ਗੁਰਪੁਰਬ ਮਨਾਇਆ ਜਾਂਦਾ ਹੈ। ਗੁਰਪੁਰਬ ਮਨਾਵਣਾ ਕੇਵਲ ਉਸ ਸ਼ੁਭ ਦਿਹਾੜੇ ਦੀ ਯਾਦਗਾਰ ਹੈ ਕਿਉਂਕਿ ਏਹ ਸੱਚ ਦੇ ਪ੍ਰਕਾਸ਼ ਦਾ ਦਿਹਾੜਾ ਹੈ ਕਿਉਂਕਿ ਏਸ ਦਿਨ ਗੁਰੂ ਨਾਨਕ ਸਾਹਿਬ ਨਾਮ ਰੂਪੀ ਔਖਧੀ ਲੈ ਕੇ ਸੰਸਾਰ ਨੂੰ ਅਰੋਗ ਕਰਨ ਲਈ ਪ੍ਰਗਟ ਹੋਏ।

ਗੁਰੂ ਰੂਪ ਸੂਰਜ ਬਿਨਾਂ ਸੰਸਾਰ ਪਰ ਧੁੰਧ ਗੁਬਾਰ ਹੀ ਸੀ ਜੈਸਾ ਕਿ ਗੁਰਵਾਕ ਹੈ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

---

* *ਗੁਰਪੁਰਵਾਸੀ*

ਏਸੇ ਲਈ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਪਰ ਹੀ ਦੁਨੀਆ ਵਿਚ ਅੰਤਰ-ਆਤਮੇ ਗਿਆਨ ਪ੍ਰਕਾਸ਼ਨਹਾਰਾ ਚਾਨਣ ਹੋਇਆ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ। (ਵਾਰ ੧:੨੭)*

ਅਜਿਹੇ ਸੱਚੇ ਸਤਿਗੁਰੂ ਦੀ ਯਾਦ ਵਿਚ ਗੁਰਪੁਰਬ ਕਿਉਂ ਨ ਮਨਾਏ ਜਾਣ। ਪਰ ਵਿਚਾਰਨਾ ਚਾਹੀਏ ਕਿ ਗੁਰਪੁਰਬ ਮਨਾਉਣ ਦਾ ਮੁੱਖ ਮਨੋਰਥ ਕੀ ਹੈ? ਕੀ ਗੁਰੂ ਨਾਨਕ ਦੇਵ ਜੀ ਦਾ ਆਉਣਾ ਹੋਰ ਚੁਰਾਸੀਏ ਜੀਵਾਂ ਯਾ ਹੋਰ ਅਵਤਾਰਾਂ ਆਦਿ ਵਾਂਗ ਸੀ। ਨਹੀਂ! ਹਰਗਿਜ਼ ਨਹੀਂ!! ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਧਾਰਨ ਦਾ ਪ੍ਰਯੋਜਨ ਤੇ ਵਿਲੱਖਣਤਾ ਏਹ ਗੁਰਵਾਕ ਪ੍ਰਗਟ ਕਰਦਾ ਹੈ:

*ਜਨਮ ਮਰਣੁ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੯)*

ਸ੍ਰੀ ਗੁਰੂ ਨਾਨਕ ਦੇਵ ਜੀ 'ਜੀਅ ਦਾਨਿ'' ਦੇ ਕੇ ''ਭਗਤੀ ਵਿਚ ਜੀਵਾਂ ਨੂੰ ਲਾਉਣ ਤੇ 'ਵਾਹਿਗੁਰੂ ਨਾਲ ਮਿਲਾਉਣ' ਦੇ ਪਰਯੋਜਨ ਨੂੰ ਲੈ ਕੇ ਸੰਸਾਰ ਵਿਚ ਪ੍ਰਗਟ ਹੋਏ। ਨਾਮ ਧਨ ਦਾ ਦਾਨ  ਆਪ ਨੇ ਸੰਸਾਰ ਭਰ ਨੂੰ ਦਿੱਤਾ ਜੋ ਸਦਾ ਨਾਲ ਨਿਭਣ ਵਾਲਾ ਹੈ। ਯਥਾ:

*ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੧)*

ਸਾਨੂੰ ਚਾਹੀਦਾ ਹੈ ਕਿ ਗੁਰਪੁਰਬ ਵਾਲੇ ਦਿਨ ਪਰੇਮਾ-ਭਗਤੀ ਵਿਚ ਲੀਨ ਹੋਈਏ ਤਾਂਕਿ ਹਰਿ ਪ੍ਰੀਤਮ ਦਾ ਮਿਲਾਪ ਅਤੇ ਪਰਮ ਪਦ ਦੀ ਪ੍ਰਾਪਤੀ ਹੋਵੇ। ਭਾਉ ਭਗਤੀ ਸਹਿਤ ਗੁਰਸਿੱਖਾਂ ਦਾ ਗੁਰਪੁਰਬ ਮਨਾਵਣਾ ਲੇਖੇ ਪੈਂਦਾ ਹੈ। ਜੈਸਾ ਕਿ ਇਸ ਤਰਾਂ ਗੁਰਪੁਰਬ ਮਨਾਵਣਹਾਰਿਆਂ ਦੀ ਮਹਿਮਾ ਭਾਈ ਗੁਰਦਾਸ ਜੀ ਦੱਸਦੇ ਹਨ:

*ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ। (ਵਾਰ ੧੨:੨)*

ਬਸ ਭਾਉ ਭਗਤੀ ਦੇ ਰੰਗ ਵਿਚ ਮਨਾਇਆ ਗੁਰਪੁਰਬ ਹੀ ਪ੍ਰਵਾਨ ਪੈਂਦਾ ਹੈ ਜੇ ਇਸ ਤਰ੍ਹਾਂ ਗੁਰਪੁਰਬ ਮਨਾਏ ਜਾਣ ਤਾਂ ਗੁਰੂ ਸਾਹਿਬ ਦੇ ਐਨ ਓਸੇ ਵਕਤ ਓਥੇ ਜੋਤਿ ਸਰੂਪੀ ਪ੍ਰਤੱਖ ਦਰਸ਼ਨ ਹੋਣ ਵਿਚ ਰੰਚਕ ਸੰਦੇਹ ਨਹੀਂ। ਪਰ ਇਸ ਤਰ੍ਹਾਂ ਦਾ ਤੀਬਰ ਪ੍ਰੇਮ ਤੇ ਗੁਰੂ ਦਰਸ਼ਨ ਦੀ ਪ੍ਰਤੀਤ ਵਿਰਲੇ ਗੁਰਮੁਖਾਂ ਨੂੰ ਹੀ ਹੁੰਦੀ ਹੈ। ਉਨ੍ਹਾਂ ਦਾ ਹੀ ਭਾਉ ਭਗਤੀ ਕਰਨਾ ਤੇ ਗੁਰੂ ਜਸ ਗਾਵਣਾ ਥਾਉਂ ਪੈਂਦਾ ਹੈ। ਯਥਾ ਗੁਰਵਾਕ ਹੈ:

*ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ॥*
*ਜੋ ਬਿਨੁ ਪਰਤੀਤਿ ਕਪਟੀ ਕੂੜੀ ਕੂੜੀ ਅਖੀ ਮੀਟਦੇ*
*ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੪)*

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਬ੍ਰਹਮ ਦਾ ਸੰਕਲਪ

*-ਸ. ਅਜਮੇਰ ਸਿੰਘ*

ਵੇਦਿਕ-ਯੁੱਗ ਤੋਂ ਲੈ ਕੇ ਆਧੁਨਿਕ-ਯੁੱਗ ਤਕ ਸਿਧਾਂਤਕ ਅਤੇ ਮੂਲ-ਰੂਪ ਵਿਚ ਬ੍ਰਹਮ ਜਾਂ ਓਅੰਕਾਰ ਦਾ ਸੰਕਲਪ ਦੋ ਰੂਪਾਂ ਵਿਚ ਮੰਨਿਆ ਗਿਆ ਹੈ:-

(੧) ਨਿਰਗੁਣ-ਸਰੂਪ (੨) ਸਰਗੁਣ-ਸਰੂਪ

ਇਸ ਤੋਂ ਅਤਿਰਿਕਤ, ਸਮੇਂ ਸਮੇਂ ਹੋਰ ਭੀ ਅਨੇਕਾਂ ਸੰਕਲਪ ਬ੍ਰਹਮ ਬਾਰੇ ਵਜੂਦ ਵਿਚ ਆਏ, ਪਰੰਤੂ ਹੋਰ ਸਾਰੇ ਸੰਕਲਪ ਇਨ੍ਹਾਂ ਹੀ ਉਪਰੋਕਤ ਕਥਿਤ ਦੋ ਸੰਕਪਲਾ ਵਿਚ ਲੈ ਹੋ ਜਾਂਦੇ ਹਨ। ਵੇਦਿਕ-ਰਿਸ਼ੀਆਂ ਨੇ ਬ੍ਰਹਮ ਦਾ 'ਸਤਿਅੰ, ਸਿਵੰ, ਸੁੰਦਰਮ' ਸਰੂਪ ਮੰਨ ਕੇ ਉਸਦੀ ਆਰਾਧਨਾ ਅਤੇ ਉਪਾਸ਼ਨਾ ਕੀਤੀ। ਉਸ ਦੀ ਉਸਤਤੀ ਵਿਚ ਅਨੇਕਾਂ ਮੰਤਰ ਰਚੇ !

ਗੁਰੂ ਨਾਨਕ-ਬਾਣੀ ਵਿਚ ਬ੍ਰਹਮ ਜਾਂ ਓਅੰਕਾਰ ਦੇ ਸੰਕਲਪ ਬਾਰੇ ਉਲੇਖ ਕਰਨ ਤੋਂ ਪਹਿਲਾਂ ਸਾਨੂੰ ਸੰਖੇਪ-ਰੂਪ ਵਿਚ ਕੁਝ ਕੁ ਬੁਨਿਆਦੀ-ਨੁਕਤਿਆਂ 'ਤੇ ਵਿਚਾਰ ਕਰ ਲੈਣੀ ਚਾਹੀਦੀ ਹੈ, ਕਿਉਂਕਿ ਇਹ ਨੁਕਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬ੍ਰਹਮ ਬਾਰੇ ਸੰਕਲਪ ਨੂੰ ਜਾਣਨ ਅਤੇ ਸਮਝਣ ਵਿਚ ਕਿਸੇ ਹੱਦ ਤਕ ਸਹਾਈ ਸਿਧ ਹੋ ਸਕਦੇ ਹਨ। ਸਭ ਤੋਂ ਪਹਿਲਾ ਤੇ ਮੁਢਲਾ ਬੁਨਿਆਦੀ ਨੁਕਤਾ ਇਹ ਹੈ ਕਿ ਬ੍ਰਹਮ ਦੇ ਨਿਰਗੁਣ-ਸਰੂਪ ਅਰਥਾਤ ਨਿਰਗੁਣ-ਬ੍ਰਹਮ ਤੋਂ ਕੀ ਭਾਵ ਹੈ? ਬ੍ਰਹਮ ਦਾ ਨਿਰਗੁਣ-ਸਰੂਪ ਦਾ ਸੰਕਲਪ ਕਦੋਂ ਹੋਂਦ ਵਿਚ ਆਇਆ? ਕੀ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਬ੍ਰਹਮ ਦਾ ਇਹ ਸੰਕਲਪ ਮੌਜੂਦ ਸੀ? ਜੇ ਸੀ ਤਾਂ ਉਹ ਕਿਹੋ ਜਿਹਾ ਸੀ? ਵਿਆਕਰਣ ਦ੍ਰਿਸ਼ਟੀ ਤੋਂ ਨਿਰਗੁਣ ਸ਼ਬਦ ਵਿਸ਼ੇਸ਼ਣ ਹੈ ਅਤੇ ਬ੍ਰਹਮ ਵਿਸ਼ੇਸ਼ਯ ਹੈ। ਨਿਰਗੁਣ ਸ਼ਬਦ ਬ੍ਰਹਮ ਦੀ ਵਿਸ਼ੇਸ਼ਤਾ ਨਿਰੂਪਨ ਕਰਦਾ ਹੈ ਅਤੇ ਉਸਦੇ ਖਾਸ ਗੁਣਾਂ ਵੱਲ ਸੰਕੇਤ ਕਰਦਾ ਹੈ। ਨਿਰਗੁਣ (ਨਿਰ+ਗੁਣ) ਅਰਥਾਤ ਗੁਣਾਂ ਤੋਂ ਰਹਿਤ ਹੋਣਾ ਇਸ ਦਾ ਸ਼ਬਦੀ-ਅਰਥ ਜਾਪਦਾ ਹੈ, ਪਰੰਤੂ ਅਜਿਹਾ ਨਹੀਂ ਹੈ।

ਭਾਰਤੀ ਅਧਿਆਤਮਿਕ ਸਾਹਿਤ ਵਿਚ ਅਤੇ ਭਗਤੀ ਸਾਹਿਤ ਵਿਚ ਜਿੱਥੇ ਕਿੱਥੇ ਭੀ 'ਨਿਰਗੁਣ' ਸ਼ਬਦ ਦਾ ਪ੍ਰਯੋਗ ਬ੍ਰਹਮ ਬਾਰੇ ਕੀਤਾ ਮਿਲਦਾ ਹੈ, ਉੱਥੇ ਨਿਰਗੁਣ ਸ਼ਬਦ ਦਾ ਅਰਥ ਇਸ ਦੇ ਆਮ ਪ੍ਰਚੱਲਤ ਅਰਥਾਂ ਤੋਂ ਬਹੁਤ ਵਿਸ਼ਾਲ ਅਤੇ ਭਿੰਨ ਹੈ। ਨਿਰਗੁਣ-ਬ੍ਰਹਮ ਤੋਂ ਭਾਵ ਹੈ: ਤ੍ਰੈ-ਗੁਣ-ਅਤੀਤ ਅਰਥਾਤ ਬ੍ਰਹਮ ਮਾਇਆ ਦੇ ਤਿੰਨੇ ਗੁਣਾਂ ਰਜੋ, ਤਮੋ, ਸਤੋ ਦੀ ਸੀਮਾ ਅਤੇ ਘੇਰੇ ਤੋਂ ਬਾਹਰ ਅਤੇ ਨਿਆਰਾ ਹੈ। ਗੁਰਬਾਣੀ ਵਿਚ ਮਾਇਆ ਦੇ ਤਿੰਨ-ਗੁਣਾਂ ਵੱਲ ਕਈ ਥਾਈਂ ਸੰਕੇਤ ਕੀਤਾ ਗਿਆ ਹੈ:

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੭)

ਨਿਰਗੁਣ-ਬ੍ਰਹਮ ਉਹ ਹੈ ਜੋ ਸਾਂਖ-ਦਰਸ਼ਨ ਦੇ ਰਜੋ, ਤਮੋ, ਸਤੋ ਅਤੇ ਵੈਸ਼ੇਸ਼ਿਕ-ਦਰਸ਼ਨ ਦੇ ਰੂਪ, ਰਸ, ਗੰਧ, ਸਪਰਸ਼, ਸੰਗਿਆ, ਪ੍ਰਿਥਕਤਵ, ਪਰਿਮਾਣ ਸੰਜੋਗ, ਵਿਭਾਗ, ਪਰਤਵ, ਅਪਰਤਵ, ਗਿਆਨ, ਸੁੱਖ, ਦੁੱਖ, ਇੱਛਾ, ਦਵੈਖ, ਯਤਨ, ਗੁਰੂਤ੍ਵ-ਦ੍ਰਤਵਤ, ਸਨੇਹ, ਸੰਸਕਾਰ, ਅਦ੍ਰਿਸ਼ਟ-ਧਰਮ ਅਤੇ ਸ਼ਬਦ ਆਦਿਕ ੨੪ ਗੁਣਾਂ ਤੋਂ ਪਰੇ ਹੈ। ਨਿਰਗੁਣ ਸਾਹਿਤ ਤੋਂ ਭਾਵ ਉਸ ਅਧਿਆਤਮਿਕ ਸਾਹਿਤ ਤੋਂ ਹੈ ਜਿਸ ਵਿਚ ਬ੍ਰਹਮ ਨੂੰ ਉਪਰੋਕਤ ਸਾਂਖ ਦਰਸ਼ਨ ਦੇ ਤਿੰਨ ਗੁਣਾਂ ਅਤੇ ਵੈਸ਼ੇਸ਼ਿਕ-ਦਰਸ਼ਨ ਦੇ ਚੌਵੀ ਗੁਣਾਂ ਤੋਂ ਅੱਡ ਅਤੇ ਨਿਆਰਾ ਰੱਖ ਕੇ ਬ੍ਰਹਮ ਦਾ ਸਰੂਪ ਵਰਣਨ ਕੀਤਾ ਜਾਂਦਾ ਹੈ।

ਬਹੁਤੇ ਪੱਛਮੀ ਚਿੰਤਕਾਂ ਅਤੇ ਵਿਦਵਾਨਾਂ ਨੇ ਨਿਰਗੁਣ ਸਾਹਿਤ ਦਾ ਸ੍ਰੋਤ ਉਪਨਿਸ਼ਦਾਂ ਵਿਚ ਢੂੰਡਿਆ ਹੈ, ਕੁਝ ਕੁ ਭਾਰਤੀ ਚਿੰਤਕਾਂ ਨੇ ਭੀ ਉਨ੍ਹਾਂ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੀ ਰੀਸੋ-ਰੀਸ ਅਜਿਹਾ ਹੀ ਕੀਤਾ ਹੈ। ਪਰੰਤੂ ਜੇਕਰ ਅਸੀਂ ਗਹੁ ਨਾਲ ਅਤੇ ਨੀਝ ਲਾ ਕੇ ਵੇਦਾਂ ਨੂੰ ਵਾਚੀਏ ਤਾਂ ਨਿਰਗੁਣ-ਸਾਹਿਤ ਦਾ ਮੁੱਢ ਸਹਿਜੇ ਹੀ ਵੇਦਾਂ ਵਿਚ ਅਤੇ ਖਾਸ ਕਰਕੇ ਰਿਗਵੇਦ ਦੇ ਮੰਤਰਾਂ ਵਿਚ ਢੂੰਢਿਆ ਜਾ ਸਕਦਾ ਹੈ। ਵੇਦਿਕ-ਯੁੱਗ ਵਿਚ ਕੋਈ ਮੂਰਤੀ-ਪੂਜਾ ਜਾਂ ਬੁੱਤ ਪੂਜਾ ਨਹੀਂ ਸੀ, ਸਗੋਂ ਇੱਕ ਨਿਰਗੁਣ-ਬ੍ਰਹਮ ਦੀ ਉਪਾਸ਼ਨਾ ਕੀਤੀ ਜਾਂਦੀ ਸੀ। ਰਿਗਵੇਦ ਦੇ ਬਹੁਤ ਸਾਰੇ ਮੰਤਰਾਂ ਵਿਚ ਪ੍ਰਭੂ ਜਾਂ ਬ੍ਰਹਮ ਦੇ ਨਿਰਗੁਣ-ਸਰੂਪ ਦੀ ਵਿਆਖਿਆ ਕੀਤੀ ਗਈ ਹੈ।...

ਇਨ੍ਹਾਂ ਮੰਤਰਾਂ ਵਿਚ ਦੱਸਿਆ ਗਿਆ ਹੈ ਕਿ ਅਗਨੀ ਇੱਕੋ ਹੈ, ਉਹ ਅਨੇਕਾਂ ਰੂਪਾਂ ਵਿਚ ਬੋਲਦੀ ਹੈ, ਇੱਕੋ ਹੀ ਸੂਰਜ ਕਈ ਰੂਪਾਂ ਵਿਚ ਚਮਕਦਾ ਹੈ, ਇੱਕੋ ਸਵੇਰ ਸਾਰੇ ਆਲਮ ਨੂੰ ਜਗ ਮਗ ਕਰਦੀ ਹੈ, ਇਸੇ ਤਰ੍ਹਾਂ ਹੀ ਨਿਰਗੁਣ-ਬ੍ਰਹਮ ਅਨੇਕਾਂ ਰੂਪਾਂ ਵਿਚ ਪ੍ਰਗਟ ਹੁੰਦਾ ਹੈ।

ਉਪਨਿਸ਼ਦ ਜੋ ਵੇਦਾਂ ਤੋਂ ਉਪਰੰਤ ਰਚੇ ਗਏ ਅਤੇ ਜਿਨ੍ਹਾਂ ਦੀ ਫ਼ਿਲਾਸਫ਼ੀ ਨੂੰ "ਵੇਦਾਂਤ ਕਰਕੇ ਸੱਦਿਆ ਜਾਂਦਾ ਹੈ, ਵਿਚ ਭੀ ਹੋਰਨਾਂ ਗੱਲਾਂ ਤੋਂ ਇਲਾਵਾ ਬ੍ਰਹਮ ਦੇ ਸਰੂਪ ਬਾਰੇ ਸੁਵਿਸਥਾਰ ਚਰਚਾ ਕੀਤੀ ਗਈ ਹੈ। ਨਿਰਗੁਣ-ਬ੍ਰਹਮ ਦਾ ਅਸਲੀ ਰੰਗ ਉਪਨਿਸ਼ਦਾਂ ਵਿਚ ਹੀ ਉਘੜਿਆ ਹੈ, ਇਹੀ ਕਾਰਨ ਹੈ ਕਿ ਕਈ ਚਿੰਤਕਾਂ ਨੇ ਨਿਰਗੁਣ-ਸਾਹਿਤ ਦਾ ਸ੍ਰੋਤ ਇਨ੍ਹਾਂ ਵਿਚ ਹੀ ਢੂੰਢਿਆ ਹੈ।... ਉਪਨਿਸ਼ਦਾਂ ਵਿਚ ਬ੍ਰਹਮ ਨੂੰ ਅਰੂਪ, ਅਸਪਰਸ਼, ਅਸ਼ਬਦ, ਗੰਧਰਹਿਤ, ਅਨਾਦਿ ਅਤੇ ਅਨੰਤ ਕਿਹਾ ਗਿਆ ਹੈ ਅਤੇ ਇਸੇ ਤਰ੍ਹਾਂ ਹੀ ਬ੍ਰਹਮ ਦੀ 'ਸ਼ੂਨਯ-ਅਵਸਥਾ' ਨੂੰ ਹੀ 'ਅਫੁਰ-ਅਵਸਥਾ' ਭੀ ਕਿਹਾ ਗਿਆ ਹੈ। ਅਫੁਰ-ਅਵਸਥਾ ਤੋਂ ਭਾਵ ਉਹ ਅਵਸਥਾ ਹੈ ਜਦੋਂ ਬ੍ਰਹਮ ਸ਼ੂਨਯ ਅਵਸਥਾ ਵਿਚ ਸੀ ਅਤੇ ਅਜੇ ਮਾਇਆ ਦੀ ਖੇਡ ਚਾਲੂ ਨਹੀਂ ਸੀ ਹੋਈ। ਜਦੋਂ ਪ੍ਰਭੂ ਸ਼ੂਨਿ ਅਵਸਥਾ ਵਿਚ ਸੀ ਤਾਂ ਉਦੋਂ ਚੰਦ, ਸੂਰਜ, ਧਰਤੀ, ਪਤਾਲ, ਅਕਾਸ਼, ਮਨੁੱਖ, ਪਸ਼ੂ, ਪੰਛੀ, ਬ੍ਰਹਮਾ, ਬਿਸ਼ਨੂੰ, ਮਹੇਸ਼, ਦਿਨ ਰਾਤ, ਪਉਣ ਪਾਣੀ, ਨਰ-ਨਾਰੀ, ਖੰਡ, ਬ੍ਰਹਮੰਡ, ਤਿੰਨ ਲੋਕ:- ਸੁਰਗ-ਲੋਕ, ਮਾਤ-ਲੋਕ, ਪਤਾਲ ਲੋਕ, ਨਰਕ, ਸੁਰਗੁ ਜੰਮਣ, ਮਰਣ, ਜਤੀ, ਸਤੀ, ਬਨਵਾਸੀ, ਸਿਧ, ਸਾਧਿਕ, ਜੋਗੀ, ਭੋਗੀ, ਬ੍ਰਤ, ਪੂਜਾ,

ਬੇਦ, ਕਤੇਬ, ਸਿਮ੍ਰਤ, ਸਾਸਤ੍ਰ, ਪੁਰਾਣ, ਕੁਰਾਨ, ਮੁੱਲਾਂ, ਕਾਜ਼ੀ, ਸੇਖ, ਮਸਾਇਕ, ਸ਼ਿਵ-ਸ਼ਕਤੀ, ਖੱਤਰੀ, ਬ੍ਰਾਮਣ, ਵੈਸ਼, ਸ਼ੂਦਰ, ਗੋਪੀ, ਕਾਨ ਕੁਝ ਨਹੀਂ ਸੀ। ਉਦੋਂ ਨਾ ਹੀ ਚਾਰ ਖਾਣੀਆਂ (ਅੰਡਜ, ਜੇਰਜ, ਉਤਭਜ, ਸੇਤਜ) ਸਨ। ਜਿਨ੍ਹਾਂ ਤੋਂ ਸਾਰੀ ਸ੍ਰਿਸ਼ਟੀ ਦੀ ਰਚਨਾ ਮੰਨੀ ਜਾਂਦੀ ਹੈ। ਇਕ ਲਾਈਨ ਵਿਚ ਬ੍ਰਹਮ ਤੋਂ ਅਤਿਰਿਕਤ ਹੋਰ ਕੁਝ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਸ਼੍ਰਟੀ-ਰਚਨਾ ਰਚਣ ਤੋਂ ਪਹਿਲਾਂ ਬ੍ਰਹਮ ਦੀ ਇਸ ਅਵਸਥਾ ਨੂੰ 'ਸੁੰਨ-ਸਮਾਧਿ' ਦੀ ਸੰਗਿਆ ਦਿੱਤੀ ਹੈ। ਮਾਰੂ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦਾ ਜੋ ਸਰੂਪ ਕਲਮ-ਬੱਧ ਕੀਤਾ ਹੈ, ਉਹ ਨਿਰੋਲ ਨਿਰਗੁਣ ਵਾਦੀ ਹੈ:-

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥੨॥*
*ਨ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥*
*ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨਾ ਜਾਇਦਾ॥੩॥*
*ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥*
*ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥੪॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੫)*

'ਸੁੰਨ-ਸਮਾਧਿ' ਦੀ ਅਵਸਥਾ ਵਿਚ ਸੁੰਨ ਤੋਂ ਹੀ ਸਾਰੀ ਸ੍ਰਿਸ਼ਟੀ ਵਜੂਦ ਵਿਚ ਆਈ। ਇਸ ਅਵਸਥਾ ਵਿੱਚੋਂ ਬ੍ਰਹਮ ਦੀ ਤਮੰਨਾ ਹੋਈ ਕਿ ਸ੍ਰਿਸ਼ਟੀ ਪੈਦਾ ਕੀਤੀ ਜਾਏ ਤਾਂ ਉਸ ਨੇ ਇਕ ਹੀ ਹੁਕਮ ਨਾਲ ਸਾਰੀ ਰਚਨਾ ਰਚੀ:

*-ਕੀਤਾ ਪਸਾਉ ਏਕੋ ਕਵਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩)*
*-ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ*
*ਮਾਇਆ ਮੋਹੁ ਵਧਾਇਦਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੬)*

ਨਿਰਗੁਣ-ਸਰੂਪ ਤੋਂ ਇਲਾਵਾ ਬ੍ਰਹਮ ਦੇ ਹੋਰ ਸਰੂਪਾਂ ਵੱਲ ਵੀ ਗੁਰਬਾਣੀ ਵਿਚ ਕਈ ਥਾਈਂ ਸੰਕੇਤ ਕੀਤਾ ਗਿਆ ਹੈ, ਜਿਵੇਂ:

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੦)*

ਅਰਥਾਤ ਬ੍ਰਹਮ ਨੇ ਆਪਣੇ ਆਪ ਤੋਂ ਹੀ 'ਸੁੰਨ ਸਮਾਧਿ' ਦਾ ਸਰੂਪ ਧਾਰਨ ਕੀਤਾ। ਫਿਰ ਸੁੰਨ-ਸਮਾਧਿ-ਸਰੂਪ ਤੋਂ ਨਿਰੰਕਾਰ-ਸਰੂਪ, ਇਸੇ ਸਰੂਪ ਤੋਂ ਫਿਰ ਨਿਰਗੁਣ ਅਤੇ ਨਿਰਗੁਣ ਸਰੂਪ 'ਚ ਹੀ ਸਗੁਣ ਧਾਰਨ ਕੀਤਾ।

ਜਪੁਜੀ ਸਾਹਿਬ ਦੇ ਅਰੰਭ ਵਿਚ ਜੋ ਮੂਲ ਮੰਤਰ ਦਿੱਤਾ ਗਿਆ ਹੈ ਉਹ ਸ੍ਰੀ ਗੁਰੂ

ਨਾਨਕ ਦੇਵ ਜੀ ਦੇ ਨਿਰਗੁਣ ਬ੍ਰਹਮ ਦੀ ਉਤਕ੍ਰਿਸ਼ਟ ਅਭੀਵਿਅੰਜਨਾ ਹੈ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

'੧' ਤੋਂ ਭਾਵ ਹੈ ਕਿ ਪਰਮਾਤਮਾ ਇਕ ਹੈ ਅਤੇ ਸਿਰਫ ਇਕ ਹੀ ਹੈ, ਉਸ ਵਰਗਾ ਕੋਈ ਹੋਰ ਨਹੀਂ। 'ਏਕੇ ਨੂੰ ਕਈ ਚਿੰਤਕਾਂ ਅਕਾਲ ਪੁਰਖ ਦਾ ਵਾਚਕ ਮੰਨਿਆ ਹੈ। ਗੁਰੂ ਜੀ ਆਪ ਵੀ ਇਸ ਦਾ ਉਲੇਖ ਕਰਦੇ ਹਨ:

*- ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*
*- ਏਕੇ ਕਉ ਨਾਹੀ ਭਉ ਕੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੬)*

ਉਪਰੋਕਤ ਤੁਕਾਂ ਵਿਚ ਏਕੋ ਦੋਵੇਂ ਸ਼ਬਦ ਸਮਾਨ-ਅਰਥ ਰੱਖਦੇ ਹੋਏ ਬ੍ਰਹਮ ਦੇ ਵਾਚਕ ਹਨ।

ਓਅੰਕਾਰ ਜਾਂ ਸੰਖੇਪ ਰੂਪ ਵਿਚ ੴ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਾਵ ਅਕਾਲ ਪੁਰਖ ਤੋਂ ਹੈ। ਉਨ੍ਹਾਂ ਓਅੰਕਾਰ ਨੂੰ ਬ੍ਰਹਮ ਦਾ ਵਾਚਕ ਮੰਨਿਆ ਹੈ। ਇਸੇ ਤਰ੍ਹਾਂ ਵੈਦਿਕ-ਰਿਸ਼ੀਆਂ ਨੇ 'ਓਮ' ਨੂੰ ਪਰਮਾਤਮਾ ਦਾ ਵਾਚਕ ਮੰਨਿਆ ਹੈ। ਸੰਸਕ੍ਰਿਤ ਅਚਾਰੀਆਂ ਨੇ ਓਅੰਕਾਰ ਨੂੰ ਸਾਰੀ ਸ੍ਰਿਸ਼ਟੀ ਦਾ ਮੂਲ ਮੰਨਿਆ ਹੈ। ਉਨ੍ਹਾਂ 'ਓਅੰ' ਨੂੰ ਤਿੰਨ ਦੇਵਤਿਆਂ (ਬ੍ਰਹਮਾ, ਬਿਸ਼ਨੂੰ, ਮਹੇਸ਼) ਦੇ ਰੂਪ ਵਿਚ ਕਲਪਿਆ ਸੀ ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਕਿਉਂਕਿ ਅਨੇਕ ਵੇਦ-ਵਾਦ ਦੇ ਉਲਟ ਇਕੇਸ਼ਵਰੀਵਾਦੀ ਅਤੇ ਨਿਰਗੁਣਵਾਦੀ ਸਨ ਇਸ ਲਈ ਉਨ੍ਹਾਂ ਓਅੰ ਤੋਂ ਪਹਿਲਾਂ ੧ ਵਰਤ ਕੇ ਸਪੱਸ਼ਟ ਕਰ ਦਿੱਤਾ ਕਿ ਅਕਾਲ-ਪੁਰਖ ਕੇਵਲ ਇੱਕ ਹੈ ਅਤੇ ਉਸ ਦਾ ਸਾਨੀ ਕੋਈ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਓਅੰਕਾਰ ਤੋਂ ਸਾਰੀ ਸ੍ਰਿਸ਼ਟੀ ਰਚੀ ਮੰਨੀ ਹੈ:

*ਓਅੰਕਾਰਿ ਬ੍ਰਹਮਾ ਉਤਪਤਿ॥*
*ਓਅੰਕਾਰੁ ਕੀਆ ਜਿਨਿ ਚਿਤਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੯)*

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਓਅੰਕਾਰ ਤੋਂ ਹੀ ਜਗ-ਰਚਨਾ ਮੰਨੀ ਹੈ। ਉਨ੍ਹਾਂ ਅਨੁਸਾਰ ਓਅੰਕਾਰ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ:

*ਪ੍ਰਿਥਮ ਕਾਲ ਜਬ ਕਰਾ ਪਸਾਰਾ॥*
*ਓਅੰਕਾਰ ਤੇ ਸ੍ਰਿਸਟਿ ਉਪਾਰਾ॥ (ਬਚਿਤ੍ਰ ਨਾਟਕ) ਭਾਗ ਦੂਜਾ*

ਬ੍ਰਹਮ ਜੂਨੀ-ਰਹਿਤ ਹੈ। ਉਹ ਜੂਨਾਂ ਦੇ ਚੱਕਰ ਵਿਚ ਨਹੀਂ ਪੈਂਦਾ। ਇਸ ਦੇ ਉਲਟ ਜੀਵ ਚੁਰਾਸੀ ਦੇ ਗੇੜ ਵਿਚ ਭਟਕਦਾ ਰਹਿੰਦਾ ਹੈ:

*ਏਕਮ ਏਕੰਕਾਰੁ ਨਿਰਾਲਾ॥*
*ਅਮਰੁ ਅਜੋਨੀ ਜਾਤਿ ਨ ਜਾਲਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੮)*

ਪਰਮਾਤਮਾ 'ਸੈਭੰ' ਭਾਵ ਆਪੇ ਤੋਂ ਉਤਪਤ ਹੋਇਆ ਹੈ। ਉਸ ਨੇ ਆਪਾ ਆਪ ਰਚਿਆ ਹੈ, ਉਸਦਾ ਕੋਈ ਜਨਮ-ਦਾਤਾ ਨਹੀਂ।

*– ਆਪੀਨ੍ਹੈ ਆਪੁ ਸਾਜੀਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*
*– ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬ੍ਰਹਮ ਹਰ ਥਾਂ ਵਿਆਪਕ ਹੈ। ਹਰ ਜ਼ੱਰੇ ਵਿਚ ਉਹ ਪ੍ਰਕਾਸ਼ਮਾਨ ਹੈ। ਅਮੀਰ, ਗ਼ਰੀਬ, ਊਚ, ਨੀਚ, ਪੁਨੀਤ, ਦੁਸ਼ਟ, ਬ੍ਰਾਹਮਣ, ਸ਼ੂਦਰ ਦੇ ਝਗੜੇ ਵਿਅਰਥ ਹਨ। ਹਰ ਇਨਸਾਨੀ ਹਿਰਦਾ ਉਸ ਦਾ ਘਰ ਹੈ:

*– ਸਭਿ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭਿ ਮਹਿ ਚਾਨਣੁ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*
*– ਏਕੋ ਰਵਿ ਰਹਿਆ ਸਭ ਠਾਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੫)*
*– ਏਕੁ ਵਸਿਆ ਮਨ ਮਾਹੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*
*– ਵੇਖੈ ਚਾਖੈ ਸਭੁ ਕਿਛੁ ਜਾਣੈ*
*ਅੰਤਰਿ ਬਾਹਰਿ ਰਵਿ ਰਹਿਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦਾ ਜੋ ਸਰੂਪ ਦਿੱਤਾ ਹੈ ਉਸ ਅਨੁਸਾਰ ਉਹ ਅਨਾਦਿ ਹੈ। ਉਸ ਦੀ ਹੋਂਦ ਸ੍ਰਿਸ਼ਟੀ ਤੋਂ ਪਹਿਲਾਂ ਭੀ ਸੀ ਤੇ ਹੁਣ ਭੀ ਹੈ, ਉਹ ਆਉਣ ਵਾਲੇ ਸਮਿਆਂ ਵਿਚ ਵੀ ਰਹੇਗਾ:

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਉਹ ਜਨਮ-ਮਰਨ ਅਤੇ ਆਵਾਗਵਨ ਦੇ ਗੇੜ ਵਿਚ ਨਹੀਂ ਪੈਂਦਾ। ਕਾਲ ਦਾ ਉਸ 'ਤੇ ਕੋਈ ਅਸਰ ਨਹੀਂ। ਉਹ ਸਤ ਚਿਤ-ਅਨੰਦ ਹੈ:

*ਨਾ ਓਹੁ ਮਰੈ ਨ ਹੋਵੈ ਸੋਗੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯)*

ਜਿਵੇਂ ਕਿ ਪਹਿਲਾਂ ਭੀ ਸੰਕੇਤ ਕੀਤਾ ਜਾ ਚੁਕਾ ਹੈ ਕਿ ਬ੍ਰਹਮ ਸਾਰੀ ਸ੍ਰਿਸ਼ਟੀ ਦਾ ਕਰਤਾ ਅਤੇ ਰਚਨਹਾਰ ਹੈ। ਉਹ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਦੇਵਤਿਆਂ ਨੂੰ ਉਪਜਾਣ ਵਾਲਾ ਹੈ। ਮਾਇਆ ਭੀ ਉਸੇ ਦੀ ਖੇਡ ਹੈ, ਮਾਇਆ ਦੇ ਤਿੰਨ ਗੁਣ ਭੀ ਉਸੇ ਨੇ ਹੀ ਰਚੇ ਹਨ:

*ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ॥*
*ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ॥*
*ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ॥(ਸ੍ਰੀ ਗੁਰੂ ਗ੍ਰੰਥ ਸਾਹਿਬ,੧੨੩੭)*
*– ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*
*– ਹੁਕਮੀ ਹੋਵਨਿ ਆਕਾਰ. . . . . .॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

*-ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਸਰੂਪ ਵਰਣਨ ਕਰਨ ਲਈ ਵੱਖ-ਵੱਖ ਨਾਂ ਵਰਤੇ ਹਨ। ਕਿਤੇ ਉਸ ਪਰਮ-ਹਸਤੀ ਨੂੰ ਸਾਹਿਬ, ਕਿਤੇ ਰਾਮ, ਕਿਤੇ ਪਾਤਸ਼ਾਹ, ਕਿਤੇ ਮਧੂਸੂਦਨ, ਕਿਤੇ ਦਾਤਾ, ਕਿਤੇ ਬ੍ਰਹਮ ਅਤੇ ਕਿਤੇ ਆਦਿ ਪੰਡਤ ਕਹਿ ਕੇ ਉਸ ਨੂੰ ਸੰਬੋਧਨ ਕੀਤਾ ਹੈ:

*- ਆਦਿ ਪੁਰਖੁ ਹੈ ਦਾਤਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

*- ਪੜਿਆ ਪੰਡਿਤੁ ਆਪਿ ਥੀਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਗੁਰੂ ਨਾਨਕ-ਬਾਣੀ ਵਿਚ ਬ੍ਰਹਮ ਦੇ ਸਰਗੁਣ-ਸਰੂਪ ਦਾ ਉਲੇਖ ਭੀ ਮਿਲਦਾ ਹੈ। ਜਿੱਥੇ ਕਿਤੇ ਉਨ੍ਹਾਂ ਸਰਗੁਣ-ਬ੍ਰਹਮ ਦਾ ਵਰਣਨ ਕੀਤਾ ਹੈ ਉਹ ਬੜੇ ਵਿਸ਼ਾਲ ਅਰਥਾਂ ਵਿਚ ਕੀਤਾ ਹੈ। ਸਰਗੁਣ ਬ੍ਰਹਮ ਬਾਰੇ ਉਨ੍ਹਾਂ ਦਾ ਦ੍ਰਿਸ਼ਟੀਕੋਣ ਸੰਕੋਚਵਾਂ ਨਹੀਂ ਸਗੋਂ ਬੇਹੱਦ ਵਿਸ਼ਾਲ ਅਤੇ ਵਡੇਰਾ ਹੈ। ਇਹ ਸਾਰੀ ਸ੍ਰਿਸ਼ਟੀ ਨੂੰ ਆਪਣੇ ਘੇਰੇ ਵਿਚ ਲੈਣ ਦੀ ਸਮਰੱਥਾ ਰੱਖਦਾ ਹੈ। ਉਨ੍ਹਾਂ ਦਾ ਸਰਗੁਣ ਬ੍ਰਹਮ ਬਾਰੇ ਸੰਕਲਪ ਅੰਤ ਵਿਚ ਜਾ ਕੇ ਨਿਰਗੁਣ-ਬ੍ਰਹਮ ਵਿਚ ਅਭੇਦ ਹੋ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰਗੁਣ-ਬ੍ਰਹਮ ਤੋਂ ਇਹ ਭਾਵ ਕਦਾਚਿਤ ਨਹੀਂ ਕਿ ਉਹ ਸਰਗੁਣਵਾਦੀਆਂ ਦੇ ਕਥਨ ਅਨੁਸਾਰ ਗਰਭ ਵਿਚ ਆਉਂਦਾ ਹੈ ਅਤੇ ਰਾਮ, ਕ੍ਰਿਸ਼ਨ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ।

ਸਰਗੁਣ ਸਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬ੍ਰਹਮ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ। ਉਹ ਹਰ ਥਾਂ ਵਿਆਪਕ ਹੈ:

*ਏਕੋ ਰਵਿ ਰਹਿਆ ਸਭ ਥਾਈ...॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਰਾਗੁ ਧਨਾਸਰੀ ਵਿਚ ਦੇਖੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰਗੁਣ ਸਰੂਪ ਕਿਵੇਂ ਨਿਰਗੁਣ ਵਿਚ ਅਭੇਦ ਹੋ ਗਿਆ ਹੈ:

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*

ਅੰਤ ਵਿਚ ਅਸੀਂ ਸੋਰਠਿ ਰਾਗ ਦਾ ਇਕ ਸ਼ਬਦ ਦਿੰਦੇ ਹਾਂ, ਗੁਰੂ ਨਾਨਕ ਸਾਹਿਬ ਦੇ ਬ੍ਰਹਮ ਬਾਰੇ ਸੰਕਲਪ ਨੂੰ ਭਲੀਭਾਂਤ ਰੂਪਮਾਨ ਕਰਦਾ ਹੈ:

*ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ॥*
*ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ॥੧॥*
*ਸਾਚੇ ਸਚਿਆਰ ਵਿਟਹੁ ਕੁਰਬਾਣੁ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ*
*ਸਾਚੈ ਸਬਦਿ ਨੀਸਾਣੁ॥ਰਹਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੭)*

■

# ਸ੍ਰੀ ਗੁਰੂ ਨਾਨਕ ਦੇਵ ਜੀ ਤੇ ਕਸ਼ਮੀਰ ਦੇਸ

*-ਅਕਾਲੀ ਕੌਰ ਸਿੰਘ**

ਜਿਸ ਵੇਲੇ *ਵਰਨਾ ਵਰਨ ਨ ਭਾਵਨੀ, ਸਚ ਕਿਨਾਰੇ ਰਹਿ ਗਇਆ* ਅਤੇ ਪਰਸਪਰ ਮਨੁਸ਼ ਦਾ ਮਨੁਸ਼ ਨਾਲ ਵਰਤਾਰਾ *ਖੁਦੀ ਬਖੀਲਿ ਤਕਬਰੀ* ਦੀ ਖਿਚੋ ਤਾਣਿ ਵਾਲਾ ਹੋਣ ਲਗ ਪਇਆ, ਅਤੇ *ਕੋਇ ਨ ਕਿਸੈ ਵਰਜਈ* ਤੇ "ਮੈਨੂੰ ਕੀ" ਦੀ ਬੀਮਾਰੀ ਵਧ ਗਈ, ਜੋ ਕੋਈ ਕਿਸੇ ਨੂੰ ਵਰਜਦਾ ਭੀ ਸੀ ਤਦ ਭੀ ਹਰ ਇਕ ਮਨੁਸ਼ ਅਗਿਆਨੀ, ਅਹੰਕਾਰੀ ਤੇ ਵਿੱਦਿਆ-ਹੀਣ ਹੋਣ ਕਰਕੇ *ਸੋਈ ਕਰੈ ਜੋਈ ਮਨ ਭਾਵੈ* ਦਾ ਆਦੀ ਹੋ ਰਹਿਆ ਸੀ, ਇਸ ਦਾ ਫਲ ਇਹ ਹੋਇਆ ਕਿ ਭਾਰਤੀ ਮਨੁਸ਼ਾਂ ਦੇ ਕਰਮਾਂ ਨੂੰ ਹੀ *ਜਮੁ ਕਰਿ ਮੁਗਲੁ ਚੜਾਇਆ* ਭਾਣਾ ਵਰਤਿਆ, ਜਿਸ ਕਰ ਕੇ *ਰਾਜੇ ਸੀਹ ਮੁਕਦਮ ਕੁਤੇ* ਦੀ ਤਰ੍ਹਾਂ ਹੋ ਕੇ ਥਾਂ ਥਾਂ ਹਰ ਰੋਜ *ਮਾਰਨ ਗਊ ਗਰੀਬ ਨੂੰ* ਤੇ ਨਿਸਚੇ ਹੋਂਦਾ ਸੀ ਕਿ ਹੁਣ ਤਾਂ *ਕਲਿ ਕਾਤੀ ਰਾਜੇ ਕਾਸਾਈ* ਹੋ ਬੈਠੇ ਹਨ!

ਇਸ ਵੈਰ-ਵਿਰੋਧ ਤੇ ਜ਼ੁਲਮੀ ਵਰਤਾਰੇ ਨੂੰ ਵੇਖ ਕੇ ਸ੍ਰਿਸ਼ਟੀ ਵਿਚ ਹਰ ਪਾਸੇ ਹਾਹਾ-ਕਾਰ ਮਚ ਰਹਿਆ ਸੀ ਤੇ ਧਰਤੀ ਦੇ ਪ੍ਰਾਣੀਆਂ ਨੂੰ ਸਹਾਰਾ ਦੇਣ ਵਾਲਾ ਕੋਈ ਨਹੀਂ ਸੀ। *ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ* ਤਦ *ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਹਿ ਪਠਾਇਆ* ਅਤੇ ਪ੍ਰਗਟ ਹੋ ਕੇ ਜਿਸ ਵੇਲੇ *ਬਾਬੇ ਤਾਰੇ ਚਾਰਿ ਚਕਿ ਨੌ ਖੰਡਿ ਪ੍ਰਿਥਵੀ ਸਚਾ ਢੋਆ* ਉਸ ਵੇਲੇ ਸਿੱਖੀ ਧਰਮ ਦਾ ਪ੍ਰਚਾਰ ਕਰਦੇ ਕਰਦੇ:

*ਜੋ ਕਸ਼ਮੀਰ ਕਹਾਵਤ ਦੇਸ਼ਾ। ਤਹਾਂ ਜਾਇ ਪਹੁੰਚੇ ਜਗਤੇਸ਼ਾ*
*ਪਿਖਿ ਪਹਾਰ ਇਕ ਪੁਰੀ ਸਮੀਪਾ। ਬੈਠ ਗਏ ਬੇਦੀ ਕੁਲਦੀਪਾ।੩।*
*ਦ੍ਵਾਦਸ਼ ਬਾਸੁਰ ਤਹਾਂ ਬਿਤਾਏ। ਕੋ ਨ ਆਯੋ, ਨਹਿਂ ਕਿਨਹੂੰ ਬੁਲਾਏ।*

*(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਤਦ ਤੇਰਵੇਂ ਦਿਨ ਇਕ ਦੁੰਬੇ ਚਰਾਨ ਵਾਲਾ ਆਇਆ, ਜਿਸ ਦੇ ਕੁਬਚਨਾਂ ਦਾ ਫਲ ਉਸ ਨੂੰ ਮਿਲਨ 'ਤੇ ਓਹ ਚਰਨਾਂ 'ਤੇ ਢੈਹ ਪਿਆ ਤੇ ਸਾਰਾ ਦਿਨ ਤੇ ਰਾਤ ਉੱਥੇ ਹੀ ਬੈਠਾ ਰਿਹਾ। ਦੂਜੇ ਦਿਨ ਦੁੰਬਿਆਂ ਦੇ ਮਾਲਕ ਆਏ ਤੇ ਉਨ੍ਹਾਂ ਗੁਰੂ ਬਾਬੇ ਜੀ ਦਾ ਦਰਸ਼ਨ ਕਰ ਕੇ ਅਯਾਲੀ ਤੋਂ ਸਾਰਾ ਹਾਲ ਸੁਣਿਆ ਤੇ ਨਮਸਕਾਰ ਕੀਤੀ ਤੇ ਜਾ ਕੇ ਸ਼ਹਿਰ ਵਿਚ ਖ਼ਬਰ ਦਿੱਤੀ, ਸੁਣਨ ਸਾਰ ਸਾਰੇ ਲੋਕੀਂ ਦਰਸ਼ਨ ਲਈ ਆਏ ਤੇ:

*ਸਭੀ ਲੋਗ ਮਿਲ ਚਰਨੀ ਲਾਗੇ। ਭੇਟਾ ਧਰਹਿਂ ਉਪਾਇਨ ਆਗੇ।੩੧।*

---

*ਗੁਰਪੁਰਵਾਸੀ

*ਖੁਸ਼ੀ ਹੋਨਿ ਸ੍ਰੀ ਗੁਰ ਕੀ ਲਾਗੀ। ਪਾਹੁਲ ਲੇਨਿ ਲਗੇ ਬਡਿਭਾਗੀ।*
*ਸਤਿਗੁਰ ਕੋ ਸਿਮਰਨ ਮੁਖ ਕਰਹੀ। ਸਰਬ ਬਿਕਾਰ ਰਿਦੈ ਪਰਹਰਹੀ।*

*(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਕੁਝ ਸਮਾਂ ਪਾ ਕੇ ਸੰਗਤਾਂ ਨੇ ਸ਼ਹਿਰ ਵਿਚ ਚਰਨ ਪਾਣ ਦੀ ਬਿਨੈ ਕੀਤੀ, ਤਦ ਮਹਾਰਾਜ ਜੀ ਨੇ ਫੁਰਮਾਇਆ ਕਿ ਧਰਮ ਸਾਲ ਬਣਾਓ ਤਦ ਸ਼ਹਿਰ ਵਾਸੀ ਸਿੱਖਾਂ ਨੇ–

*...ਧਰਮਸਾਲ ਇਕ ਰਚੀ ਮਹਾਨੀ। ਪੁਰਮੈ ਗਵਨੇ ਪੁਨ ਗੁਨ ਖਾਨੀ।*
*ਨਾਮ ਦਾਨ ਇਸ਼ਨਾਨ ਦ੍ਰਿੜਾਯੋ। ਸਿੱਖੀ ਮਗ ਤਿਸ ਦੇਸ਼ ਚਲਾਯੋ।੩੩॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਇੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਅਹੰਕਾਰੀ ਪੰਡਿਤ ਨੂੰ *ਪੜਿ ਪੜਿ ਗਡੀ ਲਦੀਅਹਿ* ਵਾਲੇ ਸਲੋਕ ਦਾ ਉਪਦੇਸ਼ ਕਰ ਕੇ ਨਿਰ-ਅਭਿਮਾਨਤਾ ਸ਼ਾਂਤੀ, ਸਿੱਖੀ ਤੇ ਨਾਮ ਦਾਨ ਦੀ ਬਖਸ਼ਸ਼ ਕਰ ਕੇ:

*ਸ੍ਰੀ ਗੁਰੂ ਕਰਿ ਇਉਂ ਦੁਰਮਤਿ ਦੂਰੀ। ਦੇਤਿ ਭਏ ਪਗ ਪਾਹੁਲ ਰੂਰੀ।*
*ਧ੍ਰਮਸਾਲਾ ਮਹਿਂ ਸੋ ਬੈਸਾਯੋ। ਨਾਮ ਦਾਨ ਇਸ਼ਨਾਨ ਦ੍ਰਿੜਾਯੋ॥੬੧॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼)*

ਇਸੀ ਪੰਡਿਤ ਨੇ ਸਿੱਖ ਹੋਣ ਪਰ ਹੋਰ ਅਨੇਕ ਬ੍ਰਾਹਮਣ ਪੰਡਤਾਂ ਨੂੰ ਸਿੱਖੀ ਧਰਮ ਵਿਚ ਪ੍ਰਵਿਰਤ ਕੀਤਾ ਤੇ ਇਸੀ ਸਿੱਖੀ ਦੀ ਸੰਭਾਲ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਧੋ ਜੀ ਸੋਢੀ ਨੂੰ ਕਸ਼ਮੀਰ ਵਿਚ ਭੇਜਿਆ। ਜਿਨ੍ਹਾਂ ਦੇ ਸਬੰਧ ਵਿਚ ਭਾਈ ਗੁਰਦਾਸ ਜੀ ਦੱਸਦੇ ਹਨ, *ਮਾਧੋ ਸੋਢੀ ਕਾਸਮੀਰ ਗੁਰਸਿਖੀ ਦੀ ਚਾਲ ਚਲਾਈ।* ਤੇ ਫਿਰ ਇਨ੍ਹਾਂ ਹੀ ਸਿੱਖ ਪ੍ਰੇਮੀਆਂ ਵਿੱਚੋਂ ਇਕ ਮਾਤਾ ਦੀ ਭੇਟ ਪ੍ਰਵਾਨ ਕਰਨ, ਮੀਰੀ-ਪੀਰੀ ਮਾਲਕ ਕਸ਼ਮੀਰ ਪੁੱਜੇ ਤੇ ਅਨੇਕ ਭੁੱਲੇ-ਭਟਕਿਆਂ ਦਾ ਨਿਸਤਾਰਾ ਕੀਤਾ। ਐ ਪਾਠਕ! ਜੇ ਤੂੰ ਭੀ ਗੁਰੂ ਬਾਬੇ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਦ ਗੁਰੂ ਪਰ ਗੁਰੂ ਹੋਣ ਦਾ ਭਰੋਸਾ ਕਰ ਤੇ ਗੁਰੂ ਕੀ ਪਾਹੁਲ ਲੈ ਕੇ ਨਾਮੁ-ਦਾਨੁ-ਇਸਨਾਨ ਦਾ ਨੇਮੀ-ਪ੍ਰੇਮੀ ਬਣ ਕੇ ਉੱਨਤੀ ਨੂੰ ਹਾਸਲ ਕਰ, ਜੋ ਇਕ ਦਿਗ ਵਿਜਈ ਪੰਡਿਤ ਤੇ ਮਾਤਾ ਭਾਗ ਭਰੀ ਜੈਸੀਆਂ ਸਿਦਕੀ ਰੂਹਾਂ ਨੇ ਪ੍ਰਾਪਤ ਕੀਤੀ, ਇਹੀ ਗੁਰਪੁਰਬ ਦਾ ਮਨੌਣ ਦਾ ਲਾਭ ਹੈ। ਜਿਸ ਨੂੰ ਇਸ ਜੀਵਨ ਵਿਚ *ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ* ਫੁਰਮਾਇਆ ਹੈ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਗੁਰਦੁਆਰਾ ਅਚਲ ਸਾਹਿਬ (ਬਟਾਲਾ)

*-ਬਿਕਰਮਜੀਤ ਸਿੰਘ ਜੀਤ**

ਚਾਰ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਕਰਨ ਤੋਂ ਬਾਅਦ ਜਗਤ-ਤਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦਰਿਆ ਦੇ ਕੰਢੇ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਆ ਕੇ ਜਦ ਰਹਿਣ ਲੱਗੇ ਤਾਂ ਇੱਥੇ ਰਹਿੰਦਿਆਂ ਆਪ ਨੇ ਇੱਕ ਅਕਾਲ ਪੁਰਖ ਦੀ ਅਰਾਧਨਾ ਕਰਨ ਦੇ ਨਾਲ-ਨਾਲ ਆਪਣੇ ਵੱਲੋਂ ਦਰਸਾਏ ਗਏ 'ਕਿਰਤ' ਦੇ ਸਿਧਾਂਤ ਨੂੰ ਖ਼ੁਦ ਵਿਵਹਾਰਿਕ ਰੂਪ ਵਿਚ ਅਮਲੀ ਜਾਮਾ ਪਹਿਨਾਇਆ।

ਕਰਤਾਰਪੁਰ ਸਾਹਿਬ ਰਹਿੰਦਿਆਂ ਕੁਝ ਕੁ ਸਾਲਾਂ ਬਾਅਦ ਆਪ ਜੀ ਨੂੰ ਸੰਮਤ ੧੫੮੯ ਵਿਚ ਜਦੋਂ ਇਹ ਪਤਾ ਲੱਗਾ ਕਿ ਅੱਚਲ-ਬਟਾਲੇ ਨਾਮਕ ਸਥਾਨ 'ਤੇ ਜਿੱਥੇ ਕਿ ਇਕ ਪੁਰਾਤਨ ਅਚਲ ਨਾਮਕ ਸ਼ਿਵ ਮੰਦਰ (ਅਚਲੇਸ਼ਵਰ ਧਾਮ) ਹੈ ਅਤੇ ਜਿਸ ਕਾਰਨ ਇਸ ਜਗ੍ਹਾ ਦਾ ਨਾਂ 'ਅਚਲ-ਬਟਾਲਾ' ਪਿਆ ਹੈ, ਵਿਖੇ ਸ਼ਿਵਰਾਤਰੀ ਦੇ ਮੇਲੇ 'ਤੇ ਜੋਗੀਆਂ ਦਾ ਇਕ ਉਚੇਚਾ ਬਹੁਤ ਵੱਡਾ ਇਕੱਠ ਹੋਣ ਵਾਲਾ ਹੈ ਤਾਂ ਗੁਰੂ ਜੀ ਕਰਤਾਰਪੁਰ ਤੋਂ ਚੱਲ ਕੇ ਉੱਥੇ (ਅਚਲ-ਬਟਾਲੇ) ਪਹੁੰਚ ਗਏ। ਉਨ੍ਹਾਂ ਨਾਲ ਉਸ ਸਮੇਂ ਭਾਈ ਅਜਿੱਤਾ ਰੰਧਾਵਾ ਵੀ ਸਨ ਜਿਸ ਦਾ ਜਿਕਰ ਭਾਈ ਸੰਤੋਖ ਸਿੰਘ ਨੇ ਇੰਝ ਕੀਤਾ ਹੈ:

*ਸਿਧਨ ਮੇਲਾ ਲਖ ਜਗਨਾਥਾ। ਗਮਨ ਕੀਨ ਕਛੁ ਸਿਖ ਲੇ ਸਾਥਾ।*
*ਤਿਹ ਛਿਨ ਹੋਤ ਅਜਿੱਤਾ ਪਾਸੂ। ਸੋ ਭੀ ਗਯੋ ਸੰਗ ਸੁਖਰਾਸੂ॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਰਾਧ, ਭਾਗ ੨)*

ਗੁਰੂ ਜੀ ਉੱਥੇ ਪਹੁੰਚਣ ਤੋਂ ਬਾਅਦ ਜੋਗੀਆਂ ਦੇ ਇਕੱਠ ਦੀ ਭੀੜ ਤੋਂ ਜ਼ਰਾ ਹਟਵੇਂ ਵੱਖਰੇ ਥਾਂ 'ਤੇ ਬੈਠ ਗਏ। ਇਸ ਬਾਬਤ ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ ੩੯ਵੀਂ ਪਉੜੀ ਵਿਚ ਫੁਰਮਾਉਂਦੇ ਹਨ:

*-ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।*

ਇਹ ਅਚਲ ਬਟਾਲਾ ਨਾਮਕ ਅਸਥਾਨ ਅਜੋਕੇ ਜ਼ਿਲ੍ਹਾ ਗੁਰਦਾਸਪੁਰ ਦੇ ਕਸਬੇ ਬਟਾਲਾ ਤੋਂ ਲਗਪਗ ੫ ਕੁ ਕਿਲੋਮੀਟਰ ਦੀ ਦੂਰੀ ਤੇ ਦੋ ਪਿੰਡਾਂ ਸਲ੍ਹੋ ਤੇ ਚਾਹਲ ਦੇ ਨੇੜ੍ਹੇ ਹੈ ਜੋ ਕਿ ਅਜੋਕੇ ਸਮੇਂ ਬਟਾਲਾ ਤੋਂ ਜਲੰਧਰ ਜਾਣ ਵਾਲੀ ਸੜਕ 'ਤੇ ਮੌਜੂਦ ਹੈ। ਇਸ ਅਸਥਾਨ 'ਤੇ ਬਿਰਾਜਣ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ 'ਧੁਰ ਕੀ

---

** ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼। ਮੋ. ੮੨੨੨੮੦੦੩੨੨*

ਬਾਣੀ' ਦਾ ਇਲਾਹੀ ਕੀਰਤਨ ਕਰਨ ਲੱਗੇ ਤਾਂ ਆਪ ਜੀ ਦੇ ਨਾਲ ਭਾਈ ਮਰਦਾਨਾ ਜੀ ਰਬਾਬ ਵਜਾਉਣ ਲੱਗ ਪਏ। ਉਸ ਸਮੇਂ ਜਿਹੜੇ ਲੋਕ ਜੋਗੀਆਂ ਅਤੇ ਸਿਧਾਂ ਦੇ ਦੁਆਲੇ ਜੁੜੇ ਬੈਠੇ ਸਨ ਉਹ ਸਾਰੇ ਗੁਰੂ ਜੀ ਦਾ ਤੇਜ਼ ਪ੍ਰਤਾਪ ਦੇਖ ਕੇ ਗੁਰੂ ਸਾਹਿਬ ਦੇ ਆਲੇ-ਦੁਆਲੇ ਆ ਬੈਠੇ ਅਤੇ 'ਧੁਰ ਕੀ ਬਾਣੀ' ਦਾ ਕੀਰਤਨ ਸਰਵਣ ਕਰਨ ਲੱਗ ਪਏ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਅੱਗੇ ਇੰਝ ਕਰਦੇ ਹਨ:

*-ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ। (ਵਾਰ ੧:੩੯)*

ਇਹ ਸਾਰਾ ਦ੍ਰਿਸ਼ ਦੇਖ ਕੇ ਉੱਥੇ ਪਹਿਲਾਂ ਤੋਂ ਮੌਜੂਦ ਜੋਗੀਆਂ ਨੂੰ ਬਹੁਤ ਗੁੱਸਾ ਆਇਆ ਅਤੇ ਉਹ ਸਾਰੇ ਇੱਕਠੇ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਆਣ ਪਹੁੰਚੇ। ਭਾਈ ਗੁਰਦਾਸ ਜੀ ਅਨੁਸਾਰ:

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ। (ਵਾਰ ੧:੪੦)*

ਉਨ੍ਹਾਂ ਵਿੱਚੋਂ ਜੋਗੀਆਂ ਦਾ ਮੁਖੀ ਭੰਗਰਨਾਥ ਈਰਖਾ ਵੱਸ ਹੋ ਕਿ ਗੁਰੂ ਜੀ ਨੂੰ ਬੋਲ-ਕੁਬੋਲ ਬੋਲਣ ਲੱਗ ਪਿਆ ਅਤੇ ਆਪਣੇ ਜੋਗ ਮਤ ਦੀ ਵਡਿਆਈ ਕਰਦਿਆਂ ਹੋਇਆਂ ਗ੍ਰਿਹਸਤ ਜੀਵਨ ਅਤੇ ਗ੍ਰਿਹਸਤੀਆਂ ਨੂੰ ਮਾੜਾ ਕਹਿਣ ਲੱਗ ਪਿਆ। ਇਹ ਸਭ ਕੁਝ ਦੇਖ-ਸੁਣ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨੂੰ ਉਪਦੇਸ਼ ਦਿੰਦੇ ਹੋਇਆਂ ਆਖਿਆ ਕਿ ਜਿਹੜੇ ਗ੍ਰਿਹਸਤੀਆਂ ਨੂੰ ਉਹ (ਜੋਗੀ) ਮਾੜਾ ਗਿਣਦੇ ਹਨ ਫਿਰ ਉਨ੍ਹਾਂ ਦੇ ਦਰ 'ਤੇ ਜਾ ਕੇ ਅੰਨ-ਬਸਤਰ ਆਦਿ ਕਿਉਂ ਮੰਗਦੇ ਹਨ? ਜਿਨ੍ਹਾਂ ਦਾ ਦਿੱਤਾ ਉਹ ਖਾਂਦੇ ਹਨ ਉਨਾਂ ਨੂੰ ਕਿਉਂ ਨਿੰਦਦੇ ਹਨ? ਇਹ ਤੁਹਾਡਾ ਕਿਹੋ ਜਿਹਾ ਜੋਗ ਅਥਵਾ ਤਿਆਗ ਹੈ? ਭਾਈ ਗੁਰਦਾਸ ਜੀ ਇਸ ਬਾਬਤ ਜ਼ਿਕਰ ਕਰਦੇ ਹਨ:

*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂ ਕੇ ਘਰਿ ਮੰਗਣਿ ਜਾਈ। (ਵਾਰ ੧:੪੦)*

ਇਸ ਦਾ ਵਰਣਨ ਮਹਾਂਕਵੀ ਸੰਤੋਖ ਸਿੰਘ ਕਰਦੇ ਹੋਏ ਵੀ ਲਿਖਦੇ ਹਨ:

*ਛੋਡ ਗ੍ਰਿਹਸਤ ਕੋ ਭਯੋ ਅਤੀਤਾ। ਬਹੁਰੋ ਰਹੀ ਪ੍ਰੀਤ ਚਿਤ ਨੀਤਾ।*
*ਭੋਜਨ ਹਿੱਤ ਮੰਗਨ ਤਿਹ ਜਾਈ। ਘਰ ਘਰ ਬਿਚਰਤ ਲਾਜ ਗਵਾਈ॥੫੦॥*

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਉਤਰਰਾਧ, ਭਾਗ ੨)*

ਭਾਵ ਤੁਸੀਂ ਗ੍ਰਿਹਸਤ ਦਾ ਤਿਆਗ ਕਰ ਕੇ ਤਾਂ ਤਿਆਗੀ ਬਣੇ ਸੀ ਪਰ ਫਿਰ ਵੀ ਤੁਹਾਡੀ ਨੀਅਤ ਤੁਹਾਡਾ ਪ੍ਰੇਮ (ਗ੍ਰਿਹਸਤ) ਵਿਚ ਹੀ ਰਿਹਾ। ਭੋਜਨ ਮੰਗਣ ਲਈ (ਤੁਸੀਂ) ਉਨ੍ਹਾਂ ਹੀ ਗ੍ਰਿਹਸਤੀਆਂ ਦੇ ਘਰ ਜਾਂਦੇ ਹੋ। ਘਰ-ਘਰ ਘੁੰਮਦਿਆਂ ਤੁਸੀਂ ਆਪਣੀ ਸ਼ਰਮ ਗਵਾ ਲਈ ਹੈ। ਗੁਰੂ ਜੀ ਨੇ ਜੋਗੀਆਂ ਨੂੰ ਅੱਗੇ ਉਪਦੇਸ਼ ਦਿੰਦੇ ਹੋਏ ਆਖਿਆ ਕਿ ਦੁਨੀਆਂ ਦੇ ਵਿਚ ਰਹਿ ਕੇ ਸਭ ਫ਼ਰਜ਼ ਪੂਰੀ ਕੋਸ਼ਿਸ਼ ਤੇ ਯੋਗਤਾ ਨਾਲ ਨਿਭਾਉਂਦੇ ਹੋਏ ਕਰਤਾਰ ਭਾਵ ਅਕਾਲ ਪੁਰਖ ਪਰਮਾਤਮਾ ਨਾਲ ਜੁੜਨਾ ਹੀ ਅਸਲ ਯੋਗ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚ ਕੇ ਆਪਣੇ ਮਨ ਨੂੰ ਜਿੱਤੋ! ਰੱਬ ਦੀ ਰਜ਼ਾ ਵਿਚ ਅਡੋਲ ਚਿਤ ਰਹੋ! ਦੁਨੀਆ ਦੀਆਂ ਔਕੜਾਂ, ਕਠਿਨਾਈਆਂ ਤੋਂ ਡਰ ਕੇ ਜੋਗ ਆਦਿ ਦਾ ਭੇਖੀ

ਪਹਿਰਾਵਾ ਪਹਿਨ ਕੇ ਜੰਗਲਾਂ-ਪਹਾੜਾਂ ਵੱਲ ਨਾ ਭੱਜੋ ਸਗੋਂ ਉਸ ਪਰਮਾਤਮਾ ਸਰਵ-ਸ਼ਕਤੀਆਂ ਦਾ ਓਟ-ਆਸਰਾ ਲੈ ਕੇ ਹਰੇਕ ਸੰਸਾਰਕ ਮੁਸ਼ਕਲ ਦਾ ਹੱਲ ਕਰੋ।

ਅੰਤ ਵਿਚ ਜੋਗੀ ਗੁਰੂ ਜੀ ਨੂੰ ਡਰਾਉਣ ਅਤੇ ਧਮਕਾਉਣ ਖਾਤਰ ਸਾਰੀਆਂ ਭੇਖੀ ਕਰਾਮਾਤਾਂ, ਡਰਾਵੇ ਅਤੇ ਤਰ੍ਹਾਂ-ਤਰ੍ਹਾਂ ਦੇ ਜੋਗ ਮਤ ਦੇ ਕੌਤਕ, ਰਿਧੀਆਂ ਸਿੱਧੀਆਂ ਦਿਖਾ ਕੇ ਹਾਰ-ਥੱਕ ਗਏ ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਰਤਾਰ ਦੇ ਹੁਕਮ ਵਿਚ ਰਹਿੰਦੇ ਹੋਏ ਅਡੋਲ ਚਿਤ ਰਹੇ। ਹਾਰ ਮੰਨ ਚੁੱਕੇ ਜੋਗੀਆਂ ਨੇ ਗੁਰੂ ਨਾਨਕ ਸਾਹਿਬ ਨੂੰ ਉਨ੍ਹਾਂ ਦੀ ਨਿਰਭੈਤਾ ਅਤੇ ਅਡੋਲਤਾ ਦਾ ਰਾਜ਼ ਪੁੱਛਿਆ ਤਾਂ ਗੁਰੂ ਜੀ ਨੇ ਇੱਕ ਅਕਾਲ ਪੁਰਖ ਦੀ ਨਿਰਛਲ, ਨਿਰਕਪਟ ਅਤੇ ਭੇਖ ਤੋਂ ਰਹਿਤ ਸੱਚੀ ਭਗਤੀ ਤੇ ਉਸਤਤ ਆਪਣੀ ਅਡੋਲਤਾ ਦਾ ਰਾਜ਼ ਦੱਸਿਆ:

*ਬਾਬਾ ਬੋਲੇ ਨਾਥ ਜੀ ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।*
*ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।* (ਵਾਰ ੧:੪੩)

ਗੁਰੂ ਜੀ ਦੇ ਸ਼ੁੱਭ ਤੇ ਪਵਿੱਤਰ ਬਚਨ ਸੁਣ ਕੇ ਜੋਗੀਆਂ ਨੂੰ ਸੱਚੇ ਗਿਆਨ ਦਾ ਅਹਿਸਾਸ ਹੋਇਆ ਤੇ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੀ ਪ੍ਰਭੂ-ਭਗਤੀ ਨੂੰ 'ਧੰਨ' ਆਖਿਆ। ਉਨ੍ਹਾਂ ਦੇ ਮਨਾਂ ਵਿਚ ਸ਼ਾਂਤੀ ਵਰਤੀ ਅਤੇ ਬਾਕੀ ਲੋਕਾਂ ਨੇ ਵੀ ਗੁਰੂ ਜੀ ਨੂੰ ਨਮਸਕਾਰ ਕੀਤੀ। ਭਾਈ ਗੁਰਦਾਸ ਜੀ ਅਨੁਸਾਰ:

*ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ।*
*ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ।*
*ਸਿਧਿ ਬੋਲਨਿ ਸੁਭਿ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ।* (ਵਾਰ ੧:੪੪)

ਇਸ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਅਸਥਾਨ 'ਤੇ ਇੱਕ ਦਾਤਣ ਲਗਾ ਦਿੱਤੀ ਜੋ ਕਿ ਬੇਰੀ ਦੇ ਰੂਪ ਵਿਚ ਅੱਜ ਵੀ ਇਸ ਅਸਥਾਨ 'ਤੇ ਮੌਜੂਦ ਹੈ। ਬਾਅਦ ਵਿਚ ਇਸ ਸਥਾਨ 'ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਬਟਾਲੇ ਵਿਖੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਵਿਆਹੁਣ ਲਈ ਆਏ ਸਨ ਤਾਂ ਉਸ ਸਮੇਂ ਇਸ ਸਥਾਨ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਅੱਠ ਨੁਕਰਾਂ ਵਾਲੀ ਖੂਹੀ ਵੀ ਲਗਵਾਈ ਸੀ ਜੋ ਕਿ ਇੱਥੇ ਹੁਣ ਵੀ ਮੌਜੂਦ ਹੈ। 'ਮਹਾਨ ਕੋਸ਼' ਅਨੁਸਾਰ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਕਾਲ ਸਮੇਂ ੧੫੦ ਘੁਮਾਉਂ ਜ਼ਮੀਨ ਇਸ ਅਸਥਾਨ ਦੇ ਨਾਂ ਕਰਵਾਈ ਸੀ। ਵਰਤਮਾਨ ਸਮੇਂ ਵਿਚ ਇਸ ਪਾਵਨ ਤੇ ਰਮਣੀਕ ਸਥਾਨ 'ਤੇ ਬਹੁਤ ਹੀ ਖ਼ੂਬਸੂਰਤ ਤੇ ਆਲੀਸ਼ਾਨ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਮੈਨੇਜਰ ਰਾਹੀਂ ਚਲਾਇਆ ਜਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਯਾਦ ਵਿਚ ਹਰ ਸਾਲ ਕੱਤਕ ਦੀ ਮੱਸਿਆ ਤੋਂ ਨੌਵੀਂ ਅਤੇ ਦਸਵੀਂ ਨੂੰ ਭਾਰੀ ਜੋੜ-ਮੇਲਾ ਲੱਗਦਾ ਹੈ ਜਿਸ ਵਿਚ ਦੂਰ-ਦੁਰੇਡੇ ਤੋਂ ਵੱਡੀ ਗਿਣਤੀ ਵਿਚ ਸੰਗਤ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਪੁੱਜਦੀ ਹੈ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ: ਗੋਬਿੰਦ ਘਾਟ, ਪੁਸ਼ਕਰ

*-ਡਾ. ਪਰਮਵੀਰ ਸਿੰਘ**

ਪੁਸ਼ਕਰ ਨਗਰ ਰਾਜਸਥਾਨ ਦੇ ਅਜਮੇਰ ਜ਼ਿਲ੍ਹੇ ਵਿਚ ਸਥਿਤ ਹੈ ਜਿੱਥੇ ਬ੍ਰਹਮਾ ਜੀ ਦੇ ਮੰਦਰ ਵਿਖੇ ਕੱਤਕ ਦੀ ਪੂਰਨਮਾਸ਼ੀ ਨੂੰ ਮੁੱਖ ਮੇਲਾ ਲੱਗਦਾ ਹੈ। ਇਸ ਮੇਲੇ ਵਿਚ ਜਿੱਥੇ ਧਾਰਮਿਕ ਸ਼ਰਧਾ ਦਾ ਪ੍ਰਭਾਵ ਦੇਖਣ ਨੂੰ ਮਿਲਦਾ ਹੈ, ਉੱਥੇ ਇਸ ਜਗ੍ਹਾ ਲੱਗਣ ਵਾਲੇ ਪਸ਼ੂ ਮੇਲੇ ਅਤੇ ਸੱਭਿਆਚਾਰਕ ਸਮਾਗਮ ਆਮ ਲੋਕਾਂ ਦੀ ਖਿੱਚ ਦਾ ਕੇਂਦਰ ਹੁੰਦੇ ਹਨ। ਬ੍ਰਹਮਾ ਜੀ ਦਾ ਮੰਦਰ ਇਕ ਵੱਡੀ ਝੀਲ ਦੇ ਕੰਢੇ 'ਤੇ ਬਣਿਆ ਹੋਇਆ ਹੈ ਜਿਸ ਦੇ ਪਾਣੀ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਕੱਤਕ ਦੀ ਪੂਰਨਮਾਸ਼ੀ ਮੌਕੇ ਇਸ ਝੀਲ ਵਿਚ ਨਹਾਉਣਾ ਪੁੰਨ ਕਰਮ ਸਮਝਿਆ ਜਾਂਦਾ ਹੈ। ਇਸ ਝੀਲ ਦੇ ਕੰਢੇ ਰਾਜਿਆਂ ਅਤੇ ਰਾਜਸਥਾਨ ਦੇ ਜਾਗੀਰਦਾਰ ਘਰਾਣਿਆਂ ਵੱਲੋਂ ਘਾਟ ਬਣਾਏ ਹੋਏ ਹਨ ਜਿਨ੍ਹਾਂ ਦੀ ਗਿਣਤੀ ੫੨ ਦੱਸੀ ਜਾਂਦੀ ਹੈ, ਜਿਨ੍ਹਾਂ ਵਿੱਚੋਂ ਵਰਾਹ ਘਾਟ, ਬ੍ਰਹਮ ਘਾਟ ਅਤੇ ਗੋਬਿੰਦ ਘਾਟ ਨੂੰ ਪ੍ਰਮੁੱਖ ਮੰਨਿਆ ਜਾਂਦਾ ਹੈ ਅਤੇ ਇਨ੍ਹਾਂ ਵਿੱਚੋਂ 'ਗੋਬਿੰਦ ਘਾਟ' ਦਾ ਸੰਬੰਧ ਸਿੱਖਾਂ ਨਾਲ ਹੈ। ਸਥਾਨਕ ਪਰੰਪਰਾ ਅਤੇ ਗੁਰਮੁਖੀ ਸਰੋਤਾਂ ਅਨੁਸਾਰ ਇਸ ਘਾਟ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੈ। ਪੰਡਿਤ ਤਾਰਾ ਸਿੰਘ ਨਰੋਤਮ ਦੱਸਦੇ ਹਨ "ਗੁਰਦੁਆਰਾ ਤੀਰਥ ਮੇਂ ਛੋਟਾ ਸਾ ਬਨਾ ਹੈ, ਗੋਬਿੰਦ ਘਾਟ ਪੈ। ਪੁਸ਼ਕਰ ਮੇਂ ਰਾਮ ਸਿੰਘ... ਨੇ ਤੀਰਥ ਕੇ ਕਿਨਾਰੇ ਚੁਬਾਰੇ ਮੇਂ ਗ੍ਰੰਥ ਸਾਹਿਬ ਜੀ ਭੀ ਥਾਪਨ ਕੀਆ ਹੂਆ ਹੈ। ਵਹੀ ਗੁਰੂ ਮਤ ਕੇ ਲੋਗੋਂ ਕਾ ਪ੍ਰੋਹਤ ਹੈ।"[੧]

ਮੌਜੂਦਾ ਸਮੇਂ ਵਿਚ ਵੀ ਇਸ ਘਾਟ 'ਤੇ ਬਣੇ ਹੋਏ ਮੰਦਰ ਦੇ ਗੁੰਬਦ ਦੇ ਬਾਹਰ ਵਾਲੇ ਪਾਸੇ ਗੁਰਮੁਖੀ, ਹਿੰਦੀ, ਉਰਦੂ ਅਤੇ ਅੰਗਰੇਜ਼ੀ ਭਾਸ਼ਾ ਵਿਚ 'ਗੋਬਿੰਦ ਘਾਟ' ਲਿਖਿਆ ਹੋਇਆ ਹੈ ਜਿਸ ਨੂੰ ਮੌਜੂਦਾ ਸਮੇਂ ਵਿਚ ਗਊ ਘਾਟ ਕਿਹਾ ਜਾਂਦਾ ਹੈ। ਭਾਈ ਸੰਤੋਖ ਸਿੰਘ ਦੱਸਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸਥਾਨ 'ਤੇ ਪੁੱਜ ਕੇ ਉਸ ਘਾਟ ਵਿਖੇ ਇਸ਼ਨਾਨ ਕੀਤਾ ਸੀ ਜਿੱਥੇ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਸਨ। ਇੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧ, ਜੋਗੀਆਂ ਆਦਿ ਨਾਲ ਵਿਚਾਰ ਚਰਚਾ ਕੀਤੀ ਸੀ। ਜਦੋਂ ਦਸਵੇਂ ਪਾਤਸ਼ਾਹ ਇੱਥੇ ਪੁੱਜੇ ਤਾਂ ਇਕ ਪੰਡਤ ਚੇਤਨ ਦਾਸ ਆਪਣੇ ਸਾਥੀ ਪੰਡਤਾਂ, ਬ੍ਰਾਹਮਣਾਂ ਅਤੇ ਬਾਣੀਆਂ ਨੂੰ ਨਾਲ ਲੈ ਕੇ ਗੁਰੂ ਜੀ ਕੋਲ ਆਇਆ ਅਤੇ ਦੇਖਿਆ ਕਿ ਗੁਰੂ ਜੀ ਅਤੇ ਉਨ੍ਹਾਂ ਦੇ ਸਿੰਘਾਂ ਦਾ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੯੨੨੦-੭੪੩੨੨*

ਪਹਿਰਾਵਾ ਹਿੰਦੂਆਂ ਅਤੇ ਮੁਸਲਮਾਨਾਂ ਤੋਂ ਵੱਖਰਾ ਹੈ। ਭਾਈ ਸੰਤੋਖ ਸਿੰਘ ਦੱਸਦੇ ਹਨ ਕਿ ਇਸ ਵਿਲੱਖਣ ਪਹਿਰਾਵੇ ਨੂੰ ਦੇਖ ਕੇ ਪੰਡਤ ਚੇਤਨ ਦਾਸ ਨੇ ਪੁੱਛਿਆ ਕਿ ਤੁਹਾਡੀ ਅਤੇ ਤੁਹਾਡੇ ਨਾਲ ਆਏ ਇਹ ਕੇਸਧਾਰੀ ਕਿਸ ਜਾਤ ਨਾਲ ਸੰਬੰਧਿਤ ਹਨ?

*ਬਿੱਪ੍ਰ ਬਨਕ ਤੇ ਆਦਿਕ ਜਾਲ।*
*ਚਲਿ ਆਏ ਚੇਤਨ ਦਿਜ ਨਾਲ।*
*ਕਰਿ ਕਰਿ ਨਮੋ ਪ੍ਰਵਾਰਤਿ ਬੈਸੇ।*
*ਕੌਨ ਜਾਤ ਬੂਝਤਿ ਭੇ ਐਸੇ।*[੨]

ਗੁਰੂ ਜੀ ਨੇ ਦੱਸਿਆ ਕਿ ਹਿੰਦੂਆਂ ਅਤੇ ਤੁਰਕਾਂ ਤੋਂ ਵੱਖਰਾ 'ਖਾਲਸਾ' ਪੰਥ ਹੈ, ਇਨ੍ਹਾਂ ਨੂੰ ਅਕਾਲ ਪੁਰਖ ਦੇ ਉਪਾਸਕ ਸਮਝੋ :

*ਸੁਨਿ ਕਰਿ ਗੁਰ ਫੁਰਮਾਵਨਿ ਕੀਆ।*
*ਭਯੋ ਖਾਲਸਾ ਜਗ ਮਹਿੰ ਤੀਆ।*
*ਹਿੰਦੂ ਤੁਰਕ ਦੁਹਿਨ ਤੇ ਨਯਾਰੋ।*
*ਸ੍ਰੀ ਅਕਾਲ ਕੇ ਦਾਸ ਬਿਚਾਰੋ।*[੩]

ਪੁਸ਼ਕਰ ਤੀਰਥ ਦੀ ਯਾਤਰਾ ਸਮੇਂ ਪੰਡਤ ਚੇਤਨ ਦਾਸ ਗੁਰੂ ਜੀ ਦੇ ਨਾਲ ਹੀ ਰਿਹਾ ਸੀ। ਚੇਤਨ ਨੇ ਗੁਰੂ ਜੀ ਨੂੰ ਨਾਗ ਦੀ ਗੁਫਾ ਅਤੇ ਬ੍ਰਹਮਾ ਜੀ ਦਾ ਤਪ ਅਸਥਾਨ ਦਿਖਾਉਣ ਦੇ ਨਾਲ-ਨਾਲ ਬ੍ਰਹਮਾ ਅਤੇ ਸ਼ਿਵ ਜੀ ਨਾਲ ਸੰਬੰਧਿਤ ਪੌਰਾਣਿਕ ਕਹਾਣੀਆਂ ਵਿਸਥਾਰ ਸਹਿਤ ਸੁਣਾਈਆਂ ਸਨ। ੧੯੩੨ ਵਿਚ ਪਟਿਆਲੇ ਦੇ ਸ. ਮਾਨ ਸਿੰਘ ਨੇ ਇਸ ਅਸਥਾਨ ਦੀ ਯਾਤਰਾ ਉਪਰੰਤ ਜਿਹੜੀ ਜਾਣਕਾਰੀ ਇਕੱਤਰ ਕੀਤੀ ਹੈ ਉਸ ਦੇ ਆਧਾਰ 'ਤੇ ਇਹ ਦੱਸਦੇ ਹਨ ਕਿ ਚੇਤਨ ਦਾਸ ਪੰਡਤ ਉਸ ਅਸਥਾਨ ਦੀ ਸੇਵਾ ਕਰਦਾ ਸੀ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆ ਕੇ ਬਿਰਾਜੇ ਸਨ।[੪] ਇਸ ਚੇਤਨ ਦਾਸ ਪੰਡਤ ਦੇ ਵੰਸ਼ਜ਼ ਹਾਲੇ ਵੀ ਪੁਸ਼ਕਰ ਵਿਖੇ ਹੀ ਵੱਸਦੇ ਹਨ ਅਤੇ ਗੋਬਿੰਦ ਘਾਟ ਤੋਂ ਕੁਝ ਦੂਰੀ 'ਤੇ ਹੀ ਇਨ੍ਹਾਂ ਦਾ ਟਿਕਾਣਾ ਹੈ। ਇੱਥੇ ਇਹ 'ਪੰਜਾਬੀ ਪਾਂਡੇ' ਵੱਜੋਂ ਪ੍ਰਸਿੱਧ ਹਨ। ਜਦੋਂ ਮੌਜੂਦਾ ਪਾਂਡੇ ਸ੍ਰੀ ਵਿਸ਼ਨੂ ਪ੍ਰਸਾਦ ਪਰਾਸ਼ਰ ਨਾਲ ਮੁਲਾਕਾਤ ਹੋਈ ਤਾਂ ਇਨ੍ਹਾਂ ਨੇ ਇਸ ਅਸਥਾਨ ਬਾਰੇ ਜਾਣਕਾਰੀ ਪ੍ਰਦਾਨ ਕੀਤੀ। ਜਿਹੜਾ ਵੀ ਸਿੱਖ ਇਸ ਅਸਥਾਨ 'ਤੇ ਜਾਂਦਾ ਹੈ, ਇਨ੍ਹਾਂ ਨੂੰ ਜ਼ਰੂਰ ਮਿਲ ਕੇ ਆਉਂਦਾ ਹੈ ਕਿਉਂਕਿ ਇਨ੍ਹਾਂ ਨੇ ਇਕ ਵਹੀ ਸੰਭਾਲ ਕੇ ਰੱਖੀ ਹੋਈ ਹੈ ਜਿਹੜੀ ਕਿ ਇਸ ਅਸਥਾਨ 'ਤੇ ਆਉਣ ਵਾਲੀਆਂ ਸਿੱਖ ਸ਼ਖ਼ਸੀਅਤਾਂ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੀ ਹੈ। ਇਸ ਦੇ ਬਜ਼ੁਰਗ ਦਾੜ੍ਹੀ ਰੱਖਦੇ ਅਤੇ ਪਗੜੀ ਬੰਨਦੇ ਸਨ ਜਿਸ ਕਰਕੇ ਇਹ ਇਸ ਇਲਾਕੇ ਵਿਚ 'ਦਾੜ੍ਹੀ ਵਾਲੇ ਪਾਂਡੇ' ਵੱਜੋਂ ਵੀ ਪ੍ਰਸਿੱਧ ਹਨ। ਇਸ ਦੇ ਪਿਤਾ ਦਾ ਨਾਂ ਸ੍ਰੀ ਰਾਮੇਸ਼ਵਰ ਲਾਲ ਸੀ ਜਿਨ੍ਹਾਂ ਦਾ ਭਰਾ ਮਦਨ ਸਿੰਘ ਸੀ। ਇਨ੍ਹਾਂ ਦੇ ਵਡੇਰਿਆਂ ਵਿਚ ਲਾਲ ਸਿੰਘ ਪੁੱਤਰ ਹਨੂਮਾਨ ਸਿੰਘ ਪੁੱਤਰ ਮਲਾਰ ਜੀ ਪੁੱਤਰ ਕਜੋੜ ਮੱਲ ਹੋਏ ਹਨ ਜਿਹੜੇ ਕਿ ਚੇਤਨ ਦਾਸ ਜੀ ਦੀ ਪੀੜ੍ਹੀ ਵਿੱਚੋਂ ਇੱਥੇ ਨਿਵਾਸ ਕਰਦੇ ਰਹੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਅਸਥਾਨ 'ਤੇ ਰਾਜਪੂਤ ਰਾਜਿਆਂ ਨਾਲ ਮੁਲਾਕਾਤ ਕਰ ਕੇ ਉਨ੍ਹਾਂ ਨੂੰ ਆਪਣੇ ਧਰਮ ਅਤੇ ਸਮਾਜ ਦੀਆਂ ਕਦਰਾਂ-ਕੀਮਤਾਂ ਪ੍ਰਤੀ ਸੁਚੇਤ ਅਤੇ ਦ੍ਰਿੜ੍ਹ ਰਹਿਣ ਲਈ ਕਿਹਾ ਸੀ। ਇਸ ਨਗਰ ਵਿਖੇ ਨਿਵਾਸ ਦੌਰਾਨ ਗੁਰੂ ਜੀ ਨੇ ਜਿਥੇ ਰਾਜਪੂਤ ਰਾਜਿਆਂ ਨੂੰ ਗੱਦੀ ਬਚਾਉਣ ਲਈ ਆਪਣੀਆਂ ਲੜਕੀਆਂ ਮੁਸਲਮਾਨਾਂ ਨੂੰ ਦੇਣ ਤੋਂ ਵਰਜਿਆ ਸੀ, ਉੱਥੇ ਦੀ ਪ੍ਰੋਹਿਤ ਸ਼੍ਰੇਣੀ ਨੂੰ ਛੂਤ-ਛਾਤ ਦੀ ਭਾਵਨਾ ਤੋਂ ਮੁਕਤ ਹੋਣ ਦਾ ਸੰਦੇਸ਼ ਦਿੱਤਾ ਸੀ। ਜਿਸ ਅਸਥਾਨ 'ਤੇ ਗੁਰੂ ਜੀ ਨੇ ਇਸ਼ਨਾਨ ਕੀਤਾ ਸੀ, ਉਸ ਯਾਦ ਨੂੰ ਕਾਇਮ ਰੱਖਣ ਲਈ ਸਥਾਨਕ ਸੰਗਤ ਨੇ ਉੱਥੇ ਇਕ ਅਜਿਹੇ ਘਾਟ ਦੀ ਉਸਾਰੀ ਕਰਵਾਈ ਜਿੱਥੇ ਕਿਸੇ ਵੀ ਜਾਤ ਨਾਲ ਸੰਬੰਧਿਤ ਵਿਅਕਤੀ ਇਸ਼ਨਾਨ ਕਰ ਸਕਦਾ ਸੀ। ਪਿੱਛੋਂ ਇਸ ਅਸਥਾਨ 'ਤੇ ਹੀ ਇਕ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਜਿੱਥੇ ਬਿਨਾਂ ਭੇਦ-ਭਾਵ ਸਾਰਿਆਂ ਨੂੰ ਲੰਗਰ ਛਕਾਇਆ ਜਾਂਦਾ ਸੀ।[੫]

ਇਸ ਨਗਰ ਵਿਖੇ ਸਿੱਖਾਂ ਦੀ ਕੋਈ ਬਹੁਤੀ ਅਬਾਦੀ ਨਹੀਂ ਹੈ ਅਤੇ ਇੱਥੋਂ ਲਗਪਗ ੧੨-੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਅਜਮੇਰ ਵਿਖੇ ਜਿਹੜੇ ਥੋੜ੍ਹੇ-ਬਹੁਤ ਸਿੱਖ ਨਿਵਾਸ ਕਰਦੇ ਹਨ, ਉਹ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਸਨ। ਇਸ ਗੁਰਧਾਮ ਦੀ ਸੁਯੋਗ ਸੇਵਾ-ਸੰਭਾਲ ਨਾ ਹੋਣ ਕਰਕੇ ਇਹ ਸਥਾਨਕ ਲੋਕਾਂ ਦੇ ਕਬਜ਼ੇ ਅਧੀਨ ਆ ਗਿਆ ਸੀ। ਭਾਵੇਂ ਕਿ ਇਸ ਇਲਾਕੇ ਵਿਚ ਸਿੱਖਾਂ ਦੀ ਗਿਣਤੀ ਬਹੁਤ ਘੱਟ ਹੈ ਪਰ ਇਸ ਅਸਥਾਨ ਪ੍ਰਤੀ ਉਨ੍ਹਾਂ ਦੇ ਮਨ ਵਿਚ ਬਹੁਤ ਖਿੱਚ ਹੈ। ਉਹ ਇਸ ਅਸਥਾਨ ਨੂੰ ਅਬਾਦ ਦੇਖਣਾ ਚਾਹੁੰਦੇ ਸਨ। ਭਾਈ ਵੀਰ ਸਿੰਘ ਜੀ ਨੇ ਵੀ ਇਸ ਅਸਥਾਨ 'ਤੇ ਬਣੇ ਹੋਏ 'ਗੋਬਿੰਦ ਘਾਟ' ਦੀ ਯਾਤਰਾ ਕੀਤੀ ਸੀ ਜਿਸ ਦਾ ਜ਼ਿਕਰ ਕਰਦੇ ਭਾਈ ਵੀਰ ਸਿੰਘ ਜੀ ਦੱਸਦੇ ਹਨ ਕਿ ਅਕਾਲੀਆਂ ਤੋਂ ਡਰਦੇ ਹੁਣ ਓਥੇ ਦੇ ਲੋਕੀ ਇੱਥੇ ਦੇ ਨਿਵਾਸ ਤੇ ਕਥਾ ਨੂੰ ਝਿਜਕ ਕੇ ਦੱਸਦੇ ਯਾ ਛਿਪਾਉਂਦੇ ਹਨ। ਪਰ ਇਸ ਤੋਂ ਪਹਿਲਾਂ ਜਦੋਂ ਅਸੀਂ ਓਥੇ ਗਏ ਸਾਂ ਤਾਂ ਸਾਨੂੰ ਖੁਸ਼ੀ ਨਾਲ ਲੋਕਾਂ ਨੇ ਗੁਰੂ ਜੀ ਦੇ ਓਥੇ ਜਾਣ ਦੀ ਕਥਾ ਸੁਣਾਈ ਸੀ ਤੇ ਸਾਨੂੰ ਯਾਦ ਪੈਂਦਾ ਹੈ ਕਿ ਘਾਟ ਉਤੇ ਨਾਮ ਦਾਤਾ ਜੀ ਦੇ ਨਾਮ ਦਾ ਬੋਰਡ 'ਗੋਬਿੰਦ ਘਾਟ' ਬੀ ਲੱਗਾ ਹੋਇਆ ਸੀ। ਉਹ ਇਸ ਅਸਥਾਨ ਨੂੰ ਅਬਾਦ ਦੇਖਣਾ ਚਾਹੁੰਦੇ ਸਨ।[੬]

ਭਾਈ ਸਾਹਿਬ ਤੋਂ ਇਲਾਵਾ ਜਿਹੜਾ ਵੀ ਪ੍ਰਮੁੱਖ ਧਾਰਮਿਕ ਜਾਂ ਰਾਜਸੀ ਆਗੂ ਉੱਥੇ ਜਾਂਦਾ ਸੀ, ਉਹ ਇਸ ਅਸਥਾਨ ਦੇ ਦਰਸ਼ਨ ਕਰਦਾ ਸੀ, ਉਨ੍ਹਾਂ ਵਿੱਚੋਂ ਬਹੁਤਿਆਂ ਦੇ ਨਾਂ ਉੱਥੇ 'ਦਾੜ੍ਹੀ ਵਾਲੇ ਪਾਂਡੇ' ਦੇ ਨਾਂ ਨਾਲ ਪ੍ਰਸਿੱਧ ਇਕ ਸਥਾਨਕ ਪਾਂਡੇ ਦੀਆਂ ਵਹੀਆਂ ਵਿਚ ਦੇਖੇ ਜਾ ਸਕਦੇ ਹਨ। ਗੋਬਿੰਦ ਘਾਟ ਵਾਲੇ ਅਸਥਾਨ ਪ੍ਰਤੀ ਸਿੱਖਾਂ ਦੀ ਖਿੱਚ ਦਿਨੋ-ਦਿਨ ਵੱਧਦੀ ਜਾ ਰਹੀ ਸੀ ਅਤੇ ਉਨ੍ਹਾਂ ਨੇ ਉੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦਗਾਰ ਬਣਾਉਣ ਬਾਰੇ ਯੋਜਨਾ ਬਣਾਉਣੀ ਸ਼ੁਰੂ ਕੀਤੀ। ੧੯੭੨ ਵਿਚ ਜਦੋਂ ਸ. ਜੋਗਿੰਦਰ ਸਿੰਘ ਰਾਜਸਥਾਨ ਦੇ ਗਵਰਨਰ ਬਣੇ ਤਾਂ ਸਿੱਖਾਂ ਦੇ ਮਨ ਵਿਚ ਇਸ ਅਸਥਾਨ 'ਤੇ ਗੁਰੂ ਸਾਹਿਬਾਨ ਨਾਲ ਸੰਬੰਧਿਤ ਯਾਦਗਾਰ ਕਾਇਮ ਕਰਨ ਲਈ ਆਸ ਦੀ ਕਿਰਨ ਪੈਦਾ

ਹੋਈ। ੩ ਅਪ੍ਰੈਲ, ੧੯੭੩ ਈ. ਨੂੰ ਰਾਜਸਥਾਨ ਦੇ ਗਵਰਨਰ ਸ. ਜੋਗਿੰਦਰ ਸਿੰਘ ਪੁਸ਼ਕਰ ਆਏ ਤਾਂ ਅਜਮੇਰ ਦੇ ਸਿੱਖਾਂ ਨੇ ਇਕੱਠੇ ਹੋ ਕੇ ਉਨ੍ਹਾਂ ਅੱਗੇ ਆਪਣੀ ਮੰਗ ਰੱਖ ਦਿੱਤੀ। ਇਸ ਕਾਰਜ ਨੂੰ ਯੋਜਨਾਬੱਧ ਢੰਗ ਨਾਲ ਅੱਗੇ ਵਧਾਉਣ ਲਈ ਸ੍ਰੀ ਗੁਰੂ ਸਿੰਘ ਸਭਾ, ਗੁਰਦੁਆਰਾ ਹਾਥੀ ਭਾਟਾ ਦੀ ਇਕ ਮੀਟਿੰਗ ੮ ਜੁਲਾਈ, ੧੯੭੩ ਈ. ਨੂੰ ਹੋਈ ਜਿਸ ਨੇ ਗੁਰੂ ਸਾਹਿਬ ਦੀ ਯਾਦਗਾਰ ਸਥਾਪਿਤ ਕਰਨ ਲਈ ਗਵਰਨਰ ਸਾਹਿਬ ਦੁਆਰਾ ਕੀਤੇ ਜਾ ਰਹੇ ਯਤਨਾਂ ਦੀ ਸ਼ਲਾਘਾ ਕਰਦੇ ਹੋਏ ਕਿਹਾ:

This meeting of the General Committee of Sri Guru Singh Sabha, Ajmer takes this opportunity to convey to His Excellency, Sardar Jogindra Singh Ji, Governor Rajasthan, its high commendation and profound appreciation for his sincere efforts for help building a befitting memorial on the ghats of pushkar Raj sarovar in hononr and commemoration of Sri Guru Gobind Singh Ji's historic visit to this ancient and holy place of Hindu pilgrimage in the year 1706. A. D.[੭]

ਗਵਰਨਰ ਸਾਹਿਬ ਦੇ ਸੁਝਾਅ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਮੈਮੋਰੀਅਲ ਕਮੇਟੀ, ਪੁਸ਼ਕਰ ਰਾਜ ਦਾ ਗਠਨ ਕੀਤਾ ਗਿਆ ਸੀ ਜਿਸ ਦੇ ਕਨਵੀਨਰ ਅਤੇ ਚੇਅਰਮੈਨ ਸ. ਬ੍ਰਹਮਾ ਸਿੰਘ ਸਨ। ਇਹ ਭਾਰਤੀ ਰੇਲਵੇ ਵਿੱਚੋਂ ਅਸਿਸਟੈਂਟ ਕੰਟਰੋਲਰ, ਸਟੋਰ ਦੀ ਪਦਵੀ ਤੋਂ ਰਿਟਾਇਰ ਹੋਏ ਸਨ ਅਤੇ ਰਾਜਸਥਾਨ ਸਿੱਖ ਪ੍ਰਤੀਨਿਧੀ ਬੋਰਡ ਦੇ ਸਕੱਤਰ ਸਨ। ਰਾਜਸਥਾਨ ਦੇ ਗਵਰਨਰ ਸਾਹਿਬ ਦੀ ਸਹਾਇਤਾ ਅਤੇ ਸੁਝਾਅ ਅਨੁਸਾਰ ਇਨ੍ਹਾਂ ਅਧੀਨ ਬਣੀ ਕਮੇਟੀ ਦੇ ਮੈਂਬਰਾਂ ਨੇ ਗੁਰੂ ਜੀ ਦੀ ਯਾਦਗਾਰ ਸਥਾਪਿਤ ਕਰਨ ਦੀ ਦਿਸ਼ਾ ਵਿਚ ਮਹੱਤਵਪੂਰਨ ਕਾਰਜ ਕੀਤਾ ਸੀ।

ਇਸ ਕਮੇਟੀ ਦੇ ਯਤਨਾਂ ਸਦਕਾ ਸਥਾਨਕ ਪ੍ਰਸ਼ਾਸਨ ਨੇ ਰਾਜ ਦੇ ਟੂਰਿਸਟ ਬੰਗਲੇ ਦੇ ਨਾਲ ਲੱਗਦੇ ਜੈਪੁਰ ਘਾਟ 'ਤੇ ੫੦੦ ਵਰਗ ਮੀਟਰ ਦਾ ਪਲਾਟ ਅਲਾਟ ਕਰ ਦਿੱਤਾ ਸੀ ਜਿੱਥੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਲਈ ਮਾਇਆ ਅਤੇ ਹੋਰ ਵਧੇਰੇ ਜਾਣਕਾਰੀ ਇਕੱਤਰ ਕਰਨ ਦਾ ਕਾਰਜ ਅਰੰਭਿਆ ਗਿਆ ਜਿਸ ਨੂੰ ਅੱਗੇ ਵਧਾਉਂਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖ਼ਾਲਸਾ ਦੀਵਾਨ, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਤੇ ਹੋਰਨਾਂ ਕਈ ਸੰਸਥਾਵਾਂ ਨਾਲ ਰਾਬਤਾ ਕਾਇਮ ਕਰਨ ਦਾ ਯਤਨ ਕੀਤਾ ਗਿਆ।[੮]

ਸ੍ਰੀ ਗੁਰੂ ਗੋਬਿੰਦ ਸਿੰਘ ਮੈਮੋਰੀਅਲ ਕਮੇਟੀ ਵੱਲੋਂ ਗੁਰੂ ਸਾਹਿਬ ਦੀ ਯਾਦਗਾਰ ਸਥਾਪਿਤ ਕਰਨ ਲਈ ਪ੍ਰਾਪਤ ਹੋਈ ਬੇਨਤੀ ਦੇ ਆਧਾਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਸ ਕੀਤਾ ਗਿਆ: "ਪੁਸ਼ਕਰ ਰਾਜ ਅਜਮੇਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ

ਜੀ ਮਹਾਰਾਜ ਦੇ ਮੈਮੋਰੀਅਲ ਦੀ ਉਸਾਰੀ ਬਾਰੇ ਗਿਆਨੀ ਬ੍ਰਹਮ ਸਿੰਘ ਜੀ ਜਨਰਲ ਸਕੱਤਰ, ਗੁਰੂ ਗੋਬਿੰਦ ਸਿੰਘ ਮੈਮੋਰੀਅਲ ਸੁਸਾਇਟੀ ਪੁਸ਼ਕਰ ਰਾਜ (ਅਜਮੇਰ) ਦੀ ਪੱਤਰਕਾ ਮਿਤੀ ੬.੫.੧੯੮੩, ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਪੁਸ਼ਕਰ ਰਾਜ ਅਜਮੇਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੈਮੋਰੀਅਲ ਦੀ ਉਸਾਰੀ ਦੀ ਸੇਵਾ ਸੰਤ ਬਾਬਾ ਹਰਬੰਸ ਸਿੰਘ ਜੀ ਕਾਰ-ਸੇਵਾ ਵਾਲਿਆਂ ਨੂੰ ਸੌਂਪੀ ਜਾਂਦੀ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਜਸਥਾਨ ਸਰਕਾਰ ਵੱਲੋਂ ਪੁਸ਼ਕਰ ਤੀਰਥ ਉਪਰ ਇਸ ਸਮਾਰਕ ਲਈ ਜ਼ਮੀਨ ਲੀਜ਼ ਪੁਰ ਮੁਫਤ ਦੇਣ ਦੀ ਧੰਨਵਾਦੀ ਹੈ।"[੯]

ਭਾਵੇਂ ਕਿ ਹਾਲਾਂ ਤਕ ਸਰਕਾਰ ਵੱਲੋਂ ਅਲਾਟ ਕੀਤੀ ਗਈ ਜ਼ਮੀਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਕਿਸੇ ਵੀ ਢੁਕਵੀਂ ਯਾਦਗਾਰ ਸਥਾਪਿਤ ਨਹੀਂ ਹੋ ਸਕੀ ਪਰ ਪੁਸ਼ਕਰ ਵਿਖੇ ਗੋਬਿੰਦ ਘਾਟ ਤੋਂ ਲਗ-ਪਗ ਇਕ ਕਿਲੋਮੀਟਰ ਦੀ ਦੂਰੀ 'ਤੇ 'ਗੁਰਦੁਆਰਾ ਗੁਰੂ ਨਾਨਕ ਦਰਬਾਰ' ਸਸ਼ੋਭਿਤ ਹੈ। ਪੁਸ਼ਕਰ ਵਿਖੇ ਆਉਣ ਵਾਲੀ ਸਿੱਖ ਸੰਗਤ ਇਸੇ ਗੁਰਦੁਆਰਾ ਸਾਹਿਬ ਵਿਖੇ ਹੀ ਨਿਵਾਸ ਕਰਦੀ ਹੈ। ਇਸ ਅਸਥਾਨ ਦੀ ਸੇਵਾ ਕਰ ਰਹੇ ਬਾਬਾ ਸੁਖਵਿੰਦਰ ਸਿੰਘ ਨੇ ਦੱਸਿਆ ਕਿ ਵਰਤਮਾਨ ਇਮਾਰਤ ਦੀ ਉਸਾਰੀ ੧੯੯੮ ਈ. ਵਿਚ ਬਾਬਾ ਲੱਖਾ ਸਿੰਘ ਕੋਟੇ ਵਾਲਿਆਂ ਅਤੇ ਬਾਬਾ ਪ੍ਰੀਤਮ ਸਿੰਘ ਨੇ ਕਰਵਾਈ ਸੀ ਪਰ ਇਸ ਤੋਂ ਪਹਿਲਾਂ ਇੱਥੇ ੧੯੭੩ ਦੀ ਬਣੀ ਹੋਈ ਇਕ ਛੋਟੀ ਜਿਹੀ ਇਮਾਰਤ ਪਹਿਲਾਂ ਵੀ ਮੌਜੂਦ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਇਆ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਚਾਰ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰਾਂ ਆਦਿ ਬਣੇ ਹੋਏ ਹਨ। ਇਸ ਗੁਰਧਾਮ ਵਿਖੇ ਨਿਵਾਸ ਕਰਨ ਵਾਲੀ ਸੰਗਤ ਦੀ ਭਾਵਨਾ ਵੀ 'ਗੋਬਿੰਦ ਘਾਟ' ਨਾਲ ਜੁੜੀ ਹੁੰਦੀ ਹੈ ਜਿਸ ਕਰਕੇ ਉਹ ਇਸ ਦੇ ਦਰਸ਼ਨ ਕਰਨ ਲਈ ਚਲੀ ਜਾਂਦੀ ਹੈ।

## ਹਵਾਲੇ :


**੧.** ਪੰਡਿਤ ਤਾਰਾ ਸਿੰਘ ਨਰੋਤਮ, *ਸ੍ਰੀ ਗੁਰੁ ਤੀਰਥ ਸੰਗ੍ਰਹਿ,* ਪੰਨਾ ੧੯੩.

**੨.** ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਐਨ ੧, ਅੰਸੂ ੩੫.੪੪

**੩.** ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਐਨ ੧, ਅੰਸੂ ੩੫.੪੪

**੪.** ਸ. ਮਾਨ ਸਿੰਘ, ਪਟਿਆਲਾ, ਪ੍ਰਸੰਗ ਭਾਈ ਪ੍ਰਿਥੀ ਜੀ ਦਾ, *ਖਾਲਸਾ ਸਮਾਚਾਰ,* ੨੫.੨.੧੯੩੨, ਪੰਨਾ ੬.

**੫.** *ਗੁਰਦੁਆਰਾ ਗਜ਼ਟ,* ਫਰਵਰੀ ੧੯੩੪, ਪੰਨਾ ੩੩.

**੬.** *ਖਾਲਸਾ ਸਮਾਚਾਰ,* ੪.੧.੧੯੭੩, ਪੰਨਾ ੪.

**੭.** *Gurdwara Gazette,* Eng. Sec., November 1973, p. 9

੮. *Gurdwara Gazette,* Eng. Sec., November 1973, pp. 6-8; The *Spokesman Weekly,* Guru Nanak ƒber, 1981, p. 41.

**੯.** *ਗੁਰਦੁਆਰਾ ਗਜ਼ਟ,* ਜੁਲਾਈ ੧੯੮੩, ਪੰਨਾ ੭੧.

# ਦਸਮੇਸ਼ ਪਿਤਾ ਜੀ ਦਾ ਦੀਨੇ ਆਉਣਾ

*-ਗਿਆਨੀ ਗੁਰਦਿੱਤ ਸਿੰਘ**

ਦੀਨੇ ਤੋਂ ਪੰਜ ਕੋਹ ਭਾਈ ਰੂਪਾ ਪਿੰਡ ਹੈ। ਉੱਥੇ ਖਬਰ ਪੁੱਜੀ ਕਿ ਦਸਮੇਸ਼ ਪਿਤਾ ਦੀਨੇ ਪਹੁੰਚੇ ਹੋਏ ਹਨ, ਤਾਂ ਭਾਈ ਰੂਪ ਚੰਦ ਜੀ ਨੇ ਸਾਰੇ ਪਰਵਾਰ ਸਮੇਤ ਦਰਸ਼ਨਾਂ ਲਈ ਪੁੱਜਣ ਦੀ ਤਿਆਰੀ ਕੀਤੀ। ਖਾਸ ਖਾਸ ਵਸਤਾਂ ਜੋ ਸਤਿਗੁਰਾਂ ਦੇ ਨਮਿਤ ਤਿਆਰ ਕੀਤੀਆਂ ਹੋਈਆਂ ਸਨ, ਉਹ ਭੇਟ ਕਰਨ ਲਈ ਨਾਲ ਲੈ ਲਈਆਂ। ਜਿਨ੍ਹਾਂ ਵਿੱਚੋਂ ਭਾਈ ਰੂਪ ਚੰਦ ਜੀ ਦੇ ਪਰਵਾਰ ਵੱਲੋਂ ਬਰੀਕ-ਬਰੀਕ ਸੂਤ ਕੱਤ ਕੇ ਰੀਝਾਂ ਨਾਲ ਬਣਾਈ ਹੋਈ ਇੱਕ ਚਿਟੀ ਪੁਸ਼ਾਕ ਵੀ ਸੀ। ਇਹ ਭੇਟ ਕਰਕੇ ਸਤਿਗੁਰਾਂ ਨੂੰ ਬੇਨਤੀ ਕੀਤੀ, ਆਪ ਜੀ ਸਾਰੇ ਹੀ ਨੀਲੇ ਬਸਤਰ ਲਾਹ ਕੇ ਇਹ ਚਿੱਟੀ ਪੁਸ਼ਾਕ ਪਹਿਨ ਲਵੋ। ਸਤਿਗੁਰਾਂ ਨੇ ਬੜੇ ਪ੍ਰੇਮ ਸਹਿਤ ਸਵੀਕਾਰ ਕੀਤਾ। ਜਿੰਨੇ ਛੇਵੇਂ ਸਤਿਗੁਰਾਂ ਦੇ ਸਮੇਂ ਦੇ ਸ਼ਸਤ੍ਰ-ਬਸਤ੍ਰ ਸਨ, ਗੁਰੂ ਸਾਹਿਬਾਨ ਦੀਆਂ ਨਿਸ਼ਾਨੀਆਂ, ਗੁਰੂ ਕੇ ਮਹਿਲਾਂ ਦੀਆਂ ਨਿਸ਼ਾਨੀਆਂ ਅਤੇ ਗੁਰੂ ਕੇ ਸਿੱਖਾਂ ਦੀਆਂ ਨਿਸ਼ਾਨੀਆਂ ਬਸਤ੍ਰ ਸਨ ਉਹ ਵੀ ਨਾਲ ਲੈ ਆਏ ਅਤੇ ਭੇਟਾ ਕਰ ਕੇ ਬੇਨਤੀ ਕੀਤੀ ਕਿ ਇਹ ਸਭ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਖੁਸ਼ੀਆਂ ਹਨ। ਇਨ੍ਹਾਂ ਨੂੰ ਵੀ ਸਵੀਕਾਰ ਕਰੋ, ਜੋ ਗੁਰੂ ਜੀ ਨੇ ਆਪਣੇ ਸੀਸ ਉੱਤੇ ਰੱਖ ਕੇ ਭਾਈ ਰੂਪ ਚੰਦ ਜੀ ਨੂੰ ਹੀ ਬਖਸ਼ ਦਿੱਤੀਆਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋ ਦੋ ਘੋੜੇ ਦਿਲਬਾਗ ਤੇ ਗੁਲਬਾਗ ਭਾਈ ਬਿਧੀ ਚੰਦ ਜੀ ਲਿਆਏ ਸਨ, ਉਨ੍ਹਾਂ ਵਿੱਚੋਂ ਇਕ ਦੀ ਸੰਤਾਨ ਦਾ ਘੋੜਾ ਪੇਸ਼ ਕੀਤਾ। ਜਿਸ ਨੂੰ ਬੜੀਆਂ ਰੀਝਾਂ ਨਾਲ ਪਾਲਿਆ ਸੀ। ਇਸ ਵਛੇਰੇ ਨੂੰ ਗੁਰੂ ਦੇ ਅਰਪਨ ਕਰਨ ਲਈ ਛੋਟੇ ਹੁੰਦਿਆਂ ਤੋਂ ਹੀ ਮੱਖਣੀ, ਮਿਸ਼ਰੀ, ਬਦਾਮ, ਦੁੱਧ ਆਦਿ ਦੀ ਖੁਰਾਕ ਦਿੱਤੀ ਜਾਂਦੀ ਰਹੀ। ਗੁਰੂ ਜੀ ਦੇ ਅੱਗੇ ਇਕ ਘੋੜਾ ਪੇਸ਼ ਕੀਤਾ, ਜਿਸ ਤੋਂ ਪ੍ਰਸੰਨ ਹੋ ਕੇ ਗੁਰੂ ਜੀ ਨੇ ਹੋਰ ਖੁਸ਼ੀਆਂ ਬਖਸ਼ੀਆਂ। ਵੱਡੀ ਗੱਲ ਇਹ ਹੈ ਕਿ ਭਾਈ ਰੂਪ ਚੰਦ ਜੀ ਨੇ ਦੋ ਪੁੱਤਰ-ਧਰਮ ਚੰਦ, ਪਰਮ ਚੰਦ, ਸਤਿਗੁਰੂ ਜੀ ਦੇ ਅੰਗ ਰੱਖਿਅਕ ਦੇ ਰੂਪ ਵਿਚ ਸੇਵਾ ਕਰਨ ਲਈ ਪੇਸ਼ ਕੀਤੇ। ਜਿਨ੍ਹਾਂ ਨੇ ਦੀਨੇ ਤੋਂ ਸ੍ਰੀ ਹਜ਼ੂਰ ਸਾਹਿਬ ਤਕ, ਗੁਰੂ ਜੀ ਦਾ ਸਾਥ ਦਿੱਤਾ।

ਇਸ ਵੇਲੇ ਗੁਰੂ ਜੀ ਪਿੰਡ ਦੀਨੇ, ਦੇਸੂ ਤਰਖਾਣ ਦੇ ਚੁਬਾਰੇ ਵਿਚ ਨਿਵਾਸ ਕਰਦੇ ਰਹੇ ਅਤੇ ਭਾਈ ਰੂਪੇ ਵਾਲੇ ਪਾਸੇ ਜੰਗਲ ਵਿਚ ਜਾ ਕੇ ਜ਼ਫ਼ਰਨਾਮੇ ਦੀ ਰਚਨਾ ਕੀਤੀ। ਇਹ ਉਹੀ ਜੰਗਲ ਦਾ ਅਸਥਾਨ ਸੀ ਜਿੱਥੇ ਪਹਿਲਾਂ ਸ੍ਰੀ ਗੁਰੂ ਹਰਿਗੋਬਿੰਦ

ਸਾਹਿਬ ਜੀ ਵੀ ਰਵਾਇਤਾਂ ਅਨੁਸਾਰ ਸ਼ਿਕਾਰ ਖੇਡਦੇ, ਕਮਰਕੱਸਾ ਖੋਲ੍ਹਿਆ ਕਰਦੇ ਸਨ। ਸ੍ਰੀ ਗੁਰੂ ਜੀ ਲਈ ਭਾਈ ਰੂਪ ਚੰਦ (ਸਿੰਘ) ਜੀ ਨਿਤਾਪ੍ਰਤੀ ਭਾਈ ਰੂਪੇ ਤੋਂ ਲੰਗਰ ਤਿਆਰ ਕਰਕੇ, ਜਿੱਥੇ ਵੀ ਗੁਰੂ ਸਾਹਿਬ ਬਿਰਾਜਦੇ, ਉਨ੍ਹਾਂ ਨੂੰ ਪਰਸ਼ਾਦਾ ਛਕਾ ਆਉਂਦੇ।

ਇਕ ਦਿਨ ਭਾਈ ਰੂਪੇ ਨੇ ਚਰਨ ਪਾਉਣ ਦੀ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਨਿਵਾਜਿਆ। ਸ਼ਿਕਾਰ ਦਾ ਬਹਾਨਾ ਬਣਾ ਕੇ ਪਿੰਡ ਦੇ ਨੇੜੇ ਹੀ ਪਰਸ਼ਾਦਾ ਛਕਿਆ ਤੇ ਬਚਨ ਬਿਲਾਸ ਕੀਤੇ। ਇਸ ਅਸਥਾਨ ਉੱਤੇ ਇਕ ਸਰੋਵਰ ਹੈ, ਜਿਸਨੂੰ 'ਮਾਨਸਰੋਵਰ ਕਿਹਾ ਜਾਂਦਾ ਹੈ। ਭਾਈ ਰੂਪ ਚੰਦ ਜੀ ਅਤੇ ਉਨ੍ਹਾਂ ਦੇ ਪੁੱਤ-ਪੋਤਰੇ ਭਾਈ ਦੂੰਨਾ ਜੀ ਅਤੇ ਭਾਈ ਸੁੰਦਰ ਜੀ ਗੁਰੂ ਸਾਹਿਬ ਅਤੇ ਗੁਰੂ ਕੀਆਂ ਫੌਜਾਂ ਨੂੰ ਪਰਸ਼ਾਦਾ ਛਕਾਉਂਦੇ ਸਨ।

ਏਥੋਂ ਫੌਜਾਂ ਦੇ ਨਿਰਾਸ਼ ਮੁੜ ਜਾਣ ਜਾਣ ਤੋਂ ਗੁਰੂ ਜੀ, ਲੱਖੀ ਜੰਗਲ ਦੇ ਕਈ ਪਿੰਡਾਂ ਵਿੱਚੋਂ ਦੀ ਹੁੰਦੇ ਹੋਏ ਤਲਵੰਡੀ ਸਾਬੋ ਪੁੱਜੇ। ਇੱਥੇ ਇਸ ਇਲਾਕੇ ਦੇ ਸਰਦਾਰ "ਡੱਲੇ ਚੌਧਰੀ" ਨੇ, ਗੁਰੂ ਜੀ ਦੇ ਨਿਵਾਸ ਲਈ ਹਰ ਤਰ੍ਹਾਂ ਦਾ ਪ੍ਰਬੰਧ ਕੀਤਾ।

ਗੁਰੂ ਜੀ ਦਾ ਪਿੱਛਾ ਕਰਦੇ ਸਰਹਿੰਦ ਦੇ ਸੂਬੇ ਦੇ ਬੰਦਿਆਂ ਨੂੰ ਅਜਿਹੇ ਜਵਾਬ ਦਿੱਤੇ, ਜਿਸ ਤੋਂ ਇਕ ਸ਼ਰਧਾਲੂ ਤੇ ਉੱਚੀ ਭਗਤੀ ਤੇ ਦ੍ਰਿੜ੍ਹ ਇਰਾਦੇ ਦਾ ਪਤਾ ਲਗਦਾ ਹੈ। ਤਲਵੰਡੀ ਸਾਬੋ ਗੁਰੂ ਜੀ ਨੇ ਅੰਮ੍ਰਿਤ-ਪ੍ਰਚਾਰ ਦੇ ਯੱਗ ਰਚੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਮਦਮੀ ਬੀੜ ਦਾ ਸਰੂਪ ਤਿਆਰ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੪੮ ਸਿੰਘਾਂ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੁਣਾਏ। ਜਿਨ੍ਹਾਂ ਵਿੱਚੋਂ, ਭਾਈ ਧਰਮ ਸਿੰਘ ਤੇ ਭਾਈ ਪਰਮ ਸਿੰਘ ਜੀ ਵੀ ਸਨ।

ਉਂਞ ਤਾਂ ਦੀਨੇ ਤੋਂ ਹੀ ਭਾਈ ਰੂਪ ਚੰਦ ਜੀ ਨੇ ਦਸਮੇਸ਼ ਜੀ ਨਾਲ ਆਪਣੇ ਦੋ ਪੁੱਤਰ-ਧਰਮ ਚੰਦ, ਪਰਮ ਚੰਦ, ਸੇਵਾ ਵਿਚ ਲਗਾਏ ਹੋਏ ਸਨ, ਜਿੱਥੇ ਭਾਈ ਰੂਪ ਚੰਦ ਦੇ ਸਾਰੇ ਪਰਵਾਰ ਨੇ ਅੰਮ੍ਰਿਤ ਛਕਿਆ ਸੀ; ਪ੍ਰੰਤੂ ਦਮਦਮਾ ਸਾਹਿਬ ਨਿਵਾਸ ਸਮੇਂ, ਭਾਈ ਰੂਪ ਚੰਦ, ਦਮਦਮਾ ਸਾਹਿਬ ਤੋਂ ਬਹੁਤ ਦੂਰ ਨਹੀਂ ਸੀ, ਉੱਥੇ ਪੁੱਜ ਕੇ ਸਤਿਗੁਰਾਂ ਦੇ ਦਰਸ਼ਨ ਮੇਲੇ ਵੀ ਕਰਦੇ ਰਹੇ, ਆਪਣੇ ਪਰਵਾਰ ਵੱਲੋਂ ਸੇਵਾ ਵੀ ਕਰਦੇ ਰਹੇ। ਜਿਨ੍ਹਾਂ ਵਸਤਾਂ ਦੀ ਲੋੜ ਪੈਂਦੀ ਰਹੀ ਭੇਜਦੇ ਰਹੇ। ਭਾਈ ਰੂਪੇ ਵਾਲਿਆਂ ਪਾਸ ਇੱਕ ਲਿਖਤੀ ਰੁੱਕਾ ਹੈ ਸੀ, ਜਿਸ ਵਿਚ ਦੁੱਧ ਲਈ ਗਊਆਂ ਮੰਗਵਾਉਣ ਦਾ ਜ਼ਿਕਰ ਸੀ। ਇਹ ਲਿਖਤੀ ਰੁੱਕਾ ਉੱਥੋਂ ਦੀ ਸੰਗਤ ਵਿਚ ਪੁਰਾਣੇ ਲੋਕ ਪੜ੍ਹ ਕੇ ਸੁਣਾਉਂਦੇ ਰਹੇ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੇ ਗਏ ਹੁਕਮਨਾਮਿਆਂ ਵਿਚ ਭਾਈ ਰੂਪ ਚੰਦ ਦੇ ਪਰਵਾਰ ਪ੍ਰਤੀ ਭਰੋਸਾ ਤੇ ਉਨ੍ਹਾਂ ਦੇ ਘਰ ਨੂੰ ਆਪਣਾ ਸਮਝਣ ਵਾਲੇ ਵਾਕ, ਦੱਸਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਘਰ ਪ੍ਰਤੀ

ਭਰੋਸਾ ਸੀ। ਦੱਖਣ ਜਾਣ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜੋ ਸਮਿਆਨਾ ਆਦਿ ਚਾਹੀਦਾ ਸੀ, ਸੰਮਤ ੧੭੬੩, ਕੱਤਕ ਦੇ ਲਿਖੇ ਹੁਕਮਨਾਮੇ ਵਿਚ ਉਸਦਾ ਵਰਣਨ ਹੈ।

ਭਾਈ ਰੂਪ ਚੰਦ ਨੇ ਸਮਿਆਨਾ ਵੀ ਭੇਜਿਆ, ਨਾਲ ਆਪਣੇ ਦੋ ਪੁੱਤਰ ਵੀ, ਜੋ ਪਹਿਲਾਂ ਹੀ ਗੁਰੂ ਜੀ ਦੇ ਸੰਗ-ਸਾਥ ਰਹਿੰਦੇ ਸੀ ਭੇਜੇ। ਪ੍ਰਾਚੀਨ ਸਾਖੀ ਵਿਚ ਜ਼ਿਕਰ ਆਉਂਦਾ ਹੈ ਕਿ ਦੱਖਣ ਜਾਣ ਸਮੇਂ ਜਿੱਥੇ ਸ੍ਰੀ ਗੁਰੂ ਜੀ ਨੇ ਨਿਵਾਸ ਕਰਨਾ ਹੁੰਦਾ ਹੈ, ਉੱਥੇ ਇਹ ਦੋਵੇਂ ਪਹਿਲਾਂ ਪੁੱਜ ਕੇ, ਨੇੜੇ ਦੇ ਰੁੱਖਾਂ ਵਿੱਚੋਂ ਚਾਰੇ ਪਾਸੀਂ ਮੰਜਿਆਂ ਦੇ ਪਾਵਿਆਂ ਵਾਂਗ, ਘਾਹ ਦੇ 'ਸੁੱਬ ਬੰਨ੍ਹ ਕੇ, ਥੋੜੇ ਸਮੇਂ ਵਿਚ ਹੀ ਗੁਰੂ ਜੀ ਦੇ ਵਿਸ਼ਰਾਮ ਲਈ ਅਨੋਖੀ ਕਿਸਮ ਦਾ ਪਲੰਘ ਤਿਆਰ ਕਰਦੇ ਰਹੇ ਸਨ।

ਗੁਰੂ ਜੀ ਨੇ ਇਨ੍ਹਾਂ ਪ੍ਰੇਮੀ ਸਿੱਖਾਂ ਦੀ ਘਾਲਣਾ ਦੇਖ ਕੇ ਰਸਤੇ ਵਿੱਚੋਂ ਕੁਝ ਵਸਤਾਂ ਇਨ੍ਹਾਂ ਨੂੰ ਸੌਂਪ ਕੇ ਵਾਪਸ ਕੀਤਾ। ਵਸਤੂਆਂ ਦਾ ਵੇਰਵਾ- ਇੱਕ ਪਾਠ ਦੀ ਪੁਸਤਕ, ਇੱਕ ਤਲਵਾਰ, ਇੱਕ ਕਰਦ, ਇੱਕ ਛੋਟਾ ਖੰਡਾ ਬਖਸ਼ੇ। ਭਾਈ ਧਰਮ ਸਿੰਘ ਅਤੇ ਪਰਮ ਸਿੰਘ ਭਾਈ ਰੂਪੇ ਪੁੱਜੇ, ਓਸ ਵੇਲੇ ਭਾਈ ਰੂਪ ਚੰਦ ਜੀ ਬ੍ਰਿਧ ਸਰੀਰ ਵਿਚ ਸਨ, ਉਨ੍ਹਾਂ ਆਪਣੇ ਪੁੱਤਰਾਂ ਉੱਤੇ ਰੰਜ ਕੀਤਾ ਕਿ, ਤੁਸੀਂ ਰਾਹ ਵਿੱਚੋਂ ਕਿਉਂ ਮੁੜ ਆਏ ਹੋ, ਜਾਓ ਗੁਰੂ ਜੀ ਦੇ ਸੰਗ ਸਾਥ ਹੀ ਰਹੋ।

ਪਿਤਾ ਦਾ ਹੁਕਮ ਸੁਣ ਕੇ ਦੋਵੇਂ ਭਰਾ ਫਿਰ ਗੁਰੂ ਜੀ ਕੋਲ ਪੁੱਜੇ। ਇਸ ਸਮੇਂ ਦਸਮੇਸ਼ ਜੀ ਆਗਰੇ ਬਹਾਦਰ ਸ਼ਾਹ ਪਾਸ ਰੁਕ ਕੇ, ਇਸ ਪਿੱਛੋਂ ਬੁਰਹਾਨਪੁਰ ਹੁੰਦੇ ਹੋਏ ਨੰਦੇੜ ਜਾ ਠਹਿਰੇ।

ਨੰਦੇੜ ਵਿਚ ਸਤਿਗੁਰਾਂ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਦੋਵੇਂ ਭਰਾ, ਵਾਪਸ ਭਾਈ ਰੂਪੇ ਪੁੱਜੇ। ਉਨਾਂ ਨੂੰ ਭਾਈ ਰੂਪ ਚੰਦ ਨੇ ਸਤਿਗੁਰਾਂ ਦੀ ਖ਼ਬਰ ਸਾਰ ਪੁੱਛੀ ਤਾਂ ਉਨ੍ਹਾਂ ਨੇ ਹੰਝੂਆਂ ਦੀ ਝੜੀ ਵਿਚ ਚਲਾਣਾ ਕਰ ਜਾਣ ਦੀ ਖ਼ਬਰ ਸੁਣਾਈ। ਖ਼ਬਰ ਸੁਣ ਕੇ ਭਾਈ ਰੂਪ ਚੰਦ ਜੀ ਨੇ ਲੰਮਾ ਸਾਹ ਲਿਆ। ਉਸ ਦਿਨ ਤੋਂ ਆਪ ਜੀ ਬਹੁਤ ਸਮਾਂ ਇਕਾਂਤ ਵਿਚ ਰਹਿੰਦੇ ਹੋਏ ਸਮਾਧੀ ਵਿਚ ਬਿਤਾਉਣ ਲੱਗੇ। ਕੁਝ ਲਿਖਤਾਂ ਮੁਤਾਬਕ ਸੰਮਤ ੧੭੬੬ ਸਾਵਣ ਨੂੰ ਪੰਜ ਭੂਤਕ ਸਰੀਰ ਤਿਆਗ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਇਕ ਸੰਕਲਪ ਵੀ ਆਪ ਜੀ ਦੇ ਚਲਾਣੇ ਤੋਂ ਪਹਿਲਾਂ ਕੀਤਾ ਦੱਸਿਆ ਜਾਂਦਾ ਹੈ ਕਿ ਉਨ੍ਹਾਂ ਦੀ ਦੇਹ ਦਾ ਸਸਕਾਰ ਉੱਥੇ ਕੀਤਾ ਜਾਵੇ, ਜਿੱਥੇ ਉਨ੍ਹਾਂ ਦੀਆਂ ਗਊਆਂ ਦੇ ਵੱਗ ਇਕ ਢਾਬ ਉੱਤੇ ਰੁੱਖਾਂ ਹੇਠ ਰਹਿੰਦੇ ਹਨ।

ਪੁਸਤਕ 'ਭਾਈ ਰੂਪ ਚੰਦ ਅਤੇ ਉਨ੍ਹਾਂ ਦਾ ਵੰਸ਼' ਵਿੱਚੋਂ
ਧੰਨਵਾਦ ਸਹਿਤ।

■

# ਗੁਰਬਾਣੀ ਵਿਚ 'ਅਰਦਾਸ' ਦਾ ਸੰਕਲਪ

*-ਸ. ਤੀਰਥ ਸਿੰਘ ਢਿੱਲਵਾਂ**

ਜੀਵ ਆਤਮਾ ਦਾ ਆਪਣੇ ਮੂਲ ਅਰਥਾਤ ਪਰਮਾਤਮਾ ਵੱਲ ਰੁਖ਼ ਕਰਨਾ ਅਰਦਾਸ ਹੈ। ਅਸੀਂ ਸਾਰੇ ਉਸ ਪਾਰਬ੍ਰਹਮ ਪਰਮੇਸ਼ਵਰ ਦੀ ਸੰਤਾਨ ਹਾਂ, ਉਸ ਦੀ ਅੰਸ ਹਾਂ। ਇਸ ਲਈ ਉਸ ਨਾਲ ਮਿਲਣ ਦੀ ਤੜਪ ਅਤੇ ਲੋਚਾ ਰੱਖਦੇ ਹਾਂ। ਇਸ ਤੜਪ ਦੀ, ਮਿਲਣ ਦੀ ਅੰਤ੍ਰੀਵ ਲੋਚਾ, ਬਿਹਬਲਤਾ ਅਤੇ ਉਮੰਗ ਦਾ ਨਾਂ ਹੀ ਜੋਦੜੀ, ਬੇਨੰਤੀ, ਪ੍ਰਾਰਥਨਾ ਜਾਂ ਅਰਦਾਸ ਹੈ।

ਮਨੁੱਖ ਸੁਭਾਵਿਕ ਤੌਰ 'ਤੇ ਕਮਜ਼ੋਰ ਪ੍ਰਾਣੀ ਹੈ। ਇਨਸਾਨ ਦਾ ਸੁਭਾਅ ਹੈ ਕਿ ਉਹ ਨੇਕੀ ਨਾਲੋਂ ਬਦੀ ਵੱਲ ਵਧੇਰੇ ਤੇਜ਼ੀ ਨਾਲ ਉਲਾਰ ਹੁੰਦਾ ਹੈ। ਮਨੁੱਖੀ ਮਨ ਦਾ ਯਕਸਾਂ, ਦ੍ਰਿੜ੍ਹ, ਅਡੋਲ ਅਤੇ ਸਾਬਤ ਕਦਮ ਰਹਿਣਾ ਔਖਾ ਹੈ। ਇਸ ਡਾਂਵਾਂਡੋਲ ਅਵਸਥਾ ਵਿੱਚੋਂ ਨਿਕਲਣ ਲਈ ਇਸ ਮੁਕਾਮ 'ਤੇ ਉਸ ਨੂੰ ਕਿਸੇ ਉੱਚੀ ਅਤੇ ਸੁੱਚੀ ਟੇਕ ਦੀ ਲੋੜ ਭਾਸਦੀ ਹੈ - ਇੱਕ ਸ਼ਕਤੀਮਾਨ ਨਾਲ ਜੁੜਨ ਦੀ ਲੋੜ ਮਹਿਸੂਸ ਹੁੰਦੀ ਹੈ, ਜੋ ਮਨੁੱਖ ਨਾਲੋਂ ਵਧੇਰੇ ਸਾਧਨਾਂ ਦਾ ਮਾਲਕ ਹੋਵੇ ਅਤੇ ਉਹ ਹੈ ਸਰਬ-ਸ਼ਕਤੀਮਾਨ ਪਰਮਾਤਮਾ। ਉਸ ਉੱਤੇ ਭਰੋਸਾ ਅਤੇ ਉਸ ਅੱਗੇ ਬੇਨਤੀ ਕਰਨੀ ਮਨੁੱਖ ਨੂੰ ਬਹੁਤ ਸਾਰੀਆਂ ਕਿਆਸੀਆਂ ਅਤੇ ਅਣਕਿਆਸੀਆਂ ਪਰੇਸ਼ਾਨੀਆਂ ਤੋਂ ਬਚਾਅ ਲੈਂਦੀ ਹੈ। ਜਦੋਂ ਕੋਈ ਮਨੁੱਖ ਅੰਦਰਲੇ ਗਿਆਨ ਅਤੇ ਰੱਬੀ ਵਿਸ਼ਵਾਸ ਨਾਲ ਭਰ ਜਾਂਦਾ ਹੈ ਤਾਂ ਉਸ ਸਮੇਂ ਮਨ ਦੀ ਇੱਕ ਵਿਸ਼ੇਸ਼ ਅਵਸਥਾ ਹੁੰਦੀ ਹੈ। ਇਸ ਅਵਸਥਾ ਦੇ ਪ੍ਰਗਟਾਅ ਹਿੱਤ ਬੋਲੇ ਗਏ ਸ਼ਰਧਾ ਭਿੱਜੇ ਵਿਸ਼ਵਾਸੀ ਸ਼ਬਦ ਹੀ ਹਨ- ਅਰਦਾਸ। ਅਰਦਾਸ ਬੋਲ ਕੇ ਵੀ ਕੀਤੀ ਜਾ ਸਕਦੀ ਹੈ ਅਤੇ ਚੁੱਪ ਦੀ ਜ਼ੁਬਾਨ ਵਿਚ ਵੀ। ਕਿਉਂਕਿ ਸਤਿਗੁਰੂ ਤਾਂ ਬਿਨਾਂ ਬੋਲਿਆਂ ਤੋਂ ਵੀ- *ਘਟ ਘਟ ਕੇ ਅੰਤਰ ਕੀ ਜਾਨਤ ਭਲੇ ਬੁਰੇ ਕੀ ਪੀਰ ਪਛਾਨਤ॥* ਹੈ। ਤਾਂ ਹੀ ਤਾਂ ਗੁਰਬਾਣੀ ਆਖਦੀ ਹੈ: *ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥*

ਅਰਦਾਸ ਦਾ ਇਹ ਰੂਪ ਖਾਮੋਸ਼ੀ ਦੀ ਜ਼ੁਬਾਨ ਵਿਚ ਹੈ। ਅਰਦਾਸ ਲਈ ਪਹਿਲਾਂ ਦੋ ਪੜਾਵਾਂ ਵਿਚ ਦੀ ਲੰਘਣਾ ਪੈਂਦਾ ਹੈ। ਪਹਿਲਾਂ ਆਸ ਫਿਰ ਵਿਸ਼ਵਾਸ ਅਤੇ ਆਸ ਤੇ ਵਿਸ਼ਵਾਸ ਤੋਂ ਬਾਅਦ ਅਰਦਾਸ। ਅਰਦਾਸ ਦਿਲੋਂ, ਤਨੋ ਮਨੋ ਹੋਣੀ ਚਾਹੀਦੀ ਹੈ। ਉਰਦੂ ਦਾ ਸ਼ੇਅਰ ਹੈ:

*ਖ਼ੁਦਾ ਮਨਜ਼ੂਰ ਕਰਤਾ ਹੈ ਦੁਆ ਜਬ ਦਿਲ ਸੇ ਹੋਤੀ ਹੈ,*

---

**ਪਿੰਡ ਢਿੱਲਵਾਂ, ਡਾਕ: ਦਕੋਹਾ, ਜ਼ਿਲ੍ਹਾ ਜਲੰਧਰ- ੧੪੦੦੨੩; ਮੋ. +੯੧੯੮੧੫੪-੬੧੭੧੦*

*ਮਗਰ ਮੁਸ਼ਕਿਲ ਤੋ ਯੇਹ ਹੈ ਕਿ ਯੇਹ ਮੁਸ਼ਕਿਲ ਸੇ ਹੋਤੀ ਹੈ।*

ਸਿੱਖ ਭਾਵ ਗੁਰੂ ਦੀ ਮੱਤ ਉੱਤੇ ਤੁਰਨ ਵਾਲਾ ਵਿਅਕਤੀ ਆਪਣੇ ਸਤਿਗੁਰੂ, ਆਪਣੇ ਰਹਿਬਰ ਅੱਗੇ ਅਰਦਾਸ ਕਰਦਾ ਹੈ। ਕਿਉਂਕਿ ਸਤਿਗੁਰੂ ਪੂਰਨ ਅਤੇ ਸਮਰੱਥ ਹੈ, ਮਿਹਰਬਾਨ ਅਤੇ ਸਦ-ਬਖਸ਼ਿੰਦ ਹੈ। ਉਹ ਭੁੱਲਿਆਂ ਭਟਕਿਆਂ ਨੂੰ ਅੰਧਕਾਰ ਦੇ ਗੁਬਾਰ 'ਚੋਂ ਬਾਂਹ ਫੜ ਕੇ ਕੱਢ ਲੈਂਦਾ ਹੈ ਅਤੇ ਗਿਆਨ ਰੂਪੀ ਪ੍ਰਕਾਸ਼ ਨਾਲ ਸਰਸ਼ਾਰ ਕਰ ਦਿੰਦਾ ਹੈ:

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*
*ਗੁਰ ਬਚਨੀ ਹਰਿ ਨਾਮੁ ਉਚਰੈ॥...*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੬)*

ਸਤਿਗੁਰੂ ਅੱਗੇ ਅਰਦਾਸ ਆਤਮ-ਸਮਰਪਣ ਦੀ ਭਾਵਨਾ ਨਾਲ ਕੀਤੀ ਜਾਂਦੀ ਹੈ। ਅਰਦਾਸ ਕਰਨ ਵੇਲੇ ਸਿੱਖ ਸੇਵਕ ਦਾ ਮਨ ਪਾਕ ਸਾਫ ਹੋਵੇ:

*ਤੁਧ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੮੩)*

ਸਤਿਗੁਰੂ ਤੋਂ ਸਹੀ ਸੇਧ ਪ੍ਰਾਪਤ ਸੇਵਕ ਆਪਣੇ ਸਤਿਗੁਰੂ ਤੋਂ ਨਾਮ ਦਾਨ ਮੰਗਦਾ ਹੈ, ਕਿਉਂਕਿ ਉਸ ਨੂੰ ਗੁਰੂ ਕਿਰਪਾ ਸਦਕਾ ਆਤਮਿਕ ਸੋਝੀ ਹੋ ਗਈ ਹੁੰਦੀ ਹੈ। ਗੁਰਵਾਕ ਹੈ:

*ਸੇਵਕ ਕੀ ਅਰਦਾਸਿ ਪਿਆਰੇ॥*
*ਜਪਿ ਜੀਵਾ ਪ੍ਰਭ ਚਰਣ ਤੁਮਾਰੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੨)*

ਸਤਿਗੁਰੂ ਗੁਣ ਨਿਧਾਨ ਅਤੇ ਸਰਬ ਸੁੱਖਾਂ ਦਾ ਦਾਤਾ ਹੈ। ਸੇਵਕ ਆਪਣੇ ਆਪ ਨੂੰ ਨਿਰਗੁਣ, ਤੁੱਛ ਅਤੇ ਅਲਪੱਗ ਜੀਵ ਜਾਣਦਿਆਂ ਇਸ ਪ੍ਰਕਾਰ ਅਰਦਾਸ ਕਰ ਕੇ ਮਾਨਸਿਕ ਅਗਵਾਈ ਮੰਗਦਾ ਹੈ:

*ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ॥*
*ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੧)*

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਚੌਪਈ ਸਾਹਿਬ ਇੱਕ ਸੱਚੇ ਸਿੱਖ ਅਤੇ ਅਨਿਨ ਸ਼ਰਧਾਲੂ ਦੀ ਸ਼ਰਧਾ-ਪੂਰਨ ਆਂਤਰਿਕ ਅਰਦਾਸ ਬੇਨਤੀ ਦੀ ਉੱਤਮ ਮਿਸਾਲ ਹੈ। ਅਰਦਾਸ ਅਤੇ ਬੇਨਤੀ ਇੱਕ-ਦੂਜੇ ਦੇ ਪੂਰਕ ਸ਼ਬਦ ਹਨ। ਇਸੇ ਲਈ ਦਸਮ ਪਾਤਸ਼ਾਹ ਫੁਰਮਾਨ ਕਰਦੇ ਹਨ:

*ਹਮਰੀ ਕਰੋ ਹਾਥ ਦੈ ਰਛਾ॥ ਪੂਰਨ ਹੋਇ ਚਿਤ ਕੀ ਇਛਾ॥*

*ਤਵ ਚਰਨਨ ਮਨ ਰਹੈ ਹਮਾਰਾ॥ ਅਪਨਾ ਜਾਨ ਕਰੋ ਪ੍ਰਤਿਪਾਰਾ॥ (ਸ੍ਰੀ ਦਸਮ ਗ੍ਰੰਥ)*

*ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥* ਕਿਉਂਕਿ ਸਤਿਗੁਰੂ ਸਰਬ ਪ੍ਰਤਿਪਾਲਕ ਅਤੇ ਰਾਜ਼ਕ-ਰਹੀਮ ਹੈ ਇਸ ਲਈ ਉਸੇ ਅੱਗੇ ਅਰਦਾਸ ਕਰਨੀ ਬਣਦੀ ਹੈ:

*ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ॥*
*ਦੇ ਕੰਨੁ ਸੁਣਹੁ ਅਰਦਾਸਿ ਜੀਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੪)*

ਆਤਮਿਕ ਸੁਖਾਂ ਦੀ ਪ੍ਰਾਪਤੀ ਸਤਿਗੁਰੂ ਅੱਗੇ ਅਰਦਾਸ ਬੇਨਤੀ ਕਰ ਕੇ ਹੀ ਕੀਤੀ ਜਾ ਸਕਦੀ ਹੈ:

*ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ॥*
*ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੭੨੪)*

ਸੰਸਾਰ ਰੂਪੀ ਭਵਸਾਗਰ ਤੋਂ ਤਰਨ ਅਤੇ ਵਿਸ਼ੇ-ਵਿਕਾਰਾਂ ਤੋਂ ਬਚਣ ਲਈ ਜੀਵ ਆਤਮਾ ਦਾ ਸਥਿਰ ਆਸਰਾ ਅਤੇ ਸੱਚੀ ਟੇਕ ਸਤਿਗੁਰੂ ਹੈ। ਇੱਥੇ ਸਤਿਗੁਰੂ ਸ਼ਬਦ ਨੂੰ ਪ੍ਰਭੂ ਪਰਮੇਸ਼ਵਰ ਪ੍ਰਸੰਗ ਵਿਚ ਲਿਆ ਜਾਂਦਾ ਹੈ ਕਿਉਂਕਿ ਬਾਣੀ ਮੁਤਾਬਿਕ *ਗੁਰੁ ਪਰਮੇਸਰੁ ਏਕੋ ਜਾਣੁ* ਤਾਂ ਹੀ ਜੀਵ ਆਤਮਾ ਇਉਂ ਅਰਦਾਸ ਬੇਨਤੀ ਕਰਦੀ ਹੈ-

*ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥*
*ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੭)*

ਅਰਦਾਸ ਅਥਵਾ ਪ੍ਰਾਰਥਨਾ ਦਾ ਸਿੱਖ ਧਰਮ ਵਿਚ ਬੜਾ ਉੱਚਾ ਸਥਾਨ ਹੈ। ਸਿੱਖ ਸੁੱਖ ਦੀ ਪ੍ਰਾਪਤੀ ਤੋਂ ਬਾਅਦ ਗੁਰੂ ਸਨਮੁਖ ਸ਼ੁਕਰਾਨੇ ਦੀ ਅਤੇ ਦੁੱਖ ਵਿਚ ਓਟ ਆਸਰੇ ਲਈ ਅਰਦਾਸ ਬੇਨਤੀ ਕਰਦਾ ਹੈ। ਇਉਂ ਅਰਦਾਸ ਗੁਰਸਿੱਖ ਦੀ ਜ਼ਿੰਦਗੀ ਦਾ ਇੱਕ ਅਭਿੰਨ ਅੰਗ ਹੈ। ਉਸ ਦੀ ਸਵੇਰ ਅਰਦਾਸ ਨਾਲ ਅਰੰਭ ਹੁੰਦੀ ਹੈ ਅਤੇ ਸ਼ਾਮ ਅਰਦਾਸ ਨਾਲ ਸਮਾਪਤ ਹੁੰਦੀ ਹੈ। ਕਿਸੇ ਭੁੱਲ ਹੋ ਜਾਣ ਦੀ ਸੂਰਤ ਵਿਚ ਵੀ ਜਾਂ ਸ਼ੁਭ ਗੁਣਾਂ ਨੂੰ ਧਾਰਨ ਕਰਨ ਲਈ ਵੀ ਗੁਰਸਿੱਖ ਗੁਰੂ ਅੱਗੇ ਅਰਦਾਸ ਕਰਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਨ ਕਰਦੇ ਹਨ ਕਿ ਸੁਖ ਦਾਤੇ ਅਤੇ ਭੈਅ-ਨਾਸ਼ਕ ਸਤਿਗੁਰੂ ਅੱਗੇ ਅਰਦਾਸ ਕਰਨ ਨਾਲ ਉਸ ਦੀ ਮਿਹਰ ਸਦਕਾ ਸਾਰੇ ਕਾਰਜ ਸਫਲ ਹੁੰਦੇ ਹਨ:

*ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥*
*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੪੪)*

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤਮਈ ਬਚਨ ਹਨ ਕਿ ਕੰਮ ਨੂੰ ਅਰੰਭ ਕਰਨ ਸਮੇਂ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਨ ਨਾਲ ਕਾਰਜ ਪੂਰੇ ਹੁੰਦੇ ਹਨ:

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*

*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥...*

*ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥*

*ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੧)*

ਗੁਰਸਿੱਖ ਦੀ ਆਪਣੇ ਸਤਿਗੁਰੂ ਅੱਗੇ ਅਰਦਾਸ ਬੇਨਤੀ ਮਨ ਨੀਵਾਂ ਅਤੇ ਮੱਤ ਉੱਚੀ ਲਈ ਹੈ। ਉਸ ਦੀ ਅਰਦਾਸ ਦੇ ਘੇਰੇ ਵਿਚ ਸਾਰੀ ਲੋਕਾਈ ਹੈ ਤਾਂ ਹੀ ਰੋਜ਼ ਅਰਦਾਸ ਵਿਚ ਇਹ ਸਤਰਾਂ ਸ਼ਾਮਲ ਹੁੰਦੀਆਂ ਹਨ:

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।*

ਸਿੱਖ ਦੀ ਅਰਦਾਸ ਨਿਰਮਲ ਬੁੱਧੀ ਲਈ ਹੈ ਤਾਂ ਕਿ ਉਸ ਦਾ ਆਧਾਰ ਸਤਿਗੁਰੂ ਅਤੇ ਉਸ ਦੁਆਰਾ ਬਖਸ਼ਿਆ ਨਾਮ ਹੋਵੇ ਤਾਂ ਜੋ ਉਸ ਦੀ ਨਿਰਮਲਤਾ ਹਮੇਸ਼ਾ ਕਾਇਮ ਰਹਿ ਸਕੇ:

*ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥*

*ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥*

*ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹਿ ਭੰਜਨਾ॥*

*ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੫੪੭)*

ਜਿਵੇਂ ਕੋਈ ਪਿਤਾ ਆਪਣੇ ਆਗਿਆਕਾਰੀ ਪੁੱਤਰ ਦੀ ਕੋਈ ਗੱਲ ਨਹੀਂ ਮੋੜਦਾ, ਉਸੇ ਤਰ੍ਹਾਂ ਪਿਤਾ ਸਤਿਗੁਰੂ ਵੀ ਆਪਣੇ ਆਗਿਆਕਾਰੀ ਅਤੇ ਹੁਕਮ ਵਿਚ ਵਿਚਰਨ ਵਾਲੇ ਸਿੱਖ ਸੇਵਕਾਂ ਦੀ ਅਰਦਾਸ ਬੇਨਤੀ ਪ੍ਰਵਾਨ ਕਰਦੇ ਹਨ:

*ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥*

*ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੪੭)*

ਪ੍ਰਾਰਥੀ ਲਈ ਇਹ ਜ਼ਰੂਰੀ ਹੈ ਕਿ ਉਹ ਸਤਿਗੁਰੂ ਉੱਤੇ ਪੂਰਨ ਭਰੋਸਾ ਰੱਖਦਿਆਂ ਉਸੇ ਨੂੰ ਆਪਣਾ ਮਾਣ, ਤਾਣ ਅਤੇ ਓਟ ਆਸਰਾ ਸਮਝਦਿਆਂ, ਪੂਰਨ, ਨਿਸ਼ਚੈ ਨਾਲ ਅਰਦਾਸ ਕਰੇ। ਸੱਚੇ ਮਨੋ ਕੀਤੀ ਅਰਦਾਸ ਅੱਗੇ ਤਾਂ ਅਟਕ ਵਰਗੇ ਦਰਿਆ ਦਾ ਮਾਰੂ ਅਤੇ ਸ਼ੂਕਦਾ ਵਹਿੰਦਾ ਪਾਣੀ ਵੀ ਅਟਕ ਗਿਆ ਸੀ ਅਤੇ ਅਰਦਾਸ ਕਰਤਾ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਫੌਜਾਂ ਸਮੇਤ ਦਰਿਆ ਪਾਰ ਕਰ ਗਏ ਸਨ। ਇਉਂ ਅਜਿਹੀ ਅਰਦਾਸ ਕਦੇ ਵਿਅਰਥ ਨਹੀਂ ਜਾਂਦੀ:

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

*ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੯)*

ਅਰਦਾਸ ਕਰਨ ਦੀ ਸਹੀ ਜੁਗਤੀ ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਸੁਖਮਨੀ ਵਿਚ ਇਉਂ ਦ੍ਰਿੜ੍ਹ ਕਰਾਉਂਦੇ ਹਨ:

*ਤੂ ਠਾਕੁਰੁ ਤੁਮ ਪਹਿ ਅਰਦਾਸਿ॥*

**ਬਾਕੀ ਸਫਾ ੯੪ 'ਤੇ**

ਕਵਿਤਾ:

# ਚਾਰ ਲਾਵਾਂ ਦਾ ਉਪਦੇਸ਼

-ਸ. ਰਣਧੀਰ ਸਿੰਘ*

*ਪਹਿਲੀ ਲਾਵ ਨੇ ਦਿੱਤਾ ਉਪਦੇਸ਼ ਤੈਨੂੰ,*
*ਸਦਾ ਗੁਰੂ ਕੇ ਪਿਆਰ ਵਿਚ ਰਹਿ ਭਾਈ।*
*ਬਾਣੀ ਗੁਰੂ ਦੀ ਰਿਦੇ ਵਿਚ ਧਾਰ ਰੱਖੀਂ,*
*ਪਾਪ ਜਨਮਾਂ ਦੇ ਜਾਂਦੇ ਨੇ ਲਹਿ ਭਾਈ।*
*ਨਾਮ ਜਪੀਂ ਤੇ ਧਰਮ ਵਿਚ ਰਹੀਂ ਪੱਕਾ,*
*ਜਾਵੇ ਜਤ ਤੇ ਸਤ ਨਾ ਢਹਿ ਭਾਈ।*
*ਰੱਖੀਂ ਸਹਿਜ ਤੇ ਬੱਝੂਗਾ ਮੁੱਢ ਚੰਗਾ,*
*ਚੌਥੇ ਗੁਰਾਂ ਨੇ ਦਿੱਤਾ ਹੈ ਕਹਿ ਭਾਈ।*

*ਚੰਗੇ ਭਾਗਾਂ ਨਾ ਚੰਗੇ ਨੇ ਮੇਲ ਮਿਲਦੇ,*
*ਗੁਰੂ ਆਪੇ ਹੀ ਬਣਤ ਬਣਾਂਵਦਾ ਏ।*
*ਰੱਖੇ ਰੱਬ ਦੇ ਨਾਮ ਨੂੰ ਯਾਦ ਜਿਹੜਾ,*
*ਮੈਲ ਹਉਮੈਂ ਦੀ ਦਿਲੋਂ ਗਵਾਂਵਦਾ ਏ।*
*ਹਉਮੈਂ ਛੱਡ ਕੇ ਹੁੰਦੇ ਨੇ ਕਾਜ ਪੂਰੇ,*
*ਗੁਰੂ ਮਿਹਰਾਂ ਦਾ ਮੀਂਹ ਬਰਸਾਂਵਦਾ ਏ।*
*ਹਰ ਇੱਕ ਵਿਚ ਵਸਦਾ ਨੂਰ ਉਹਦਾ,*
*ਸਾਰੇ ਜੱਗ ਨੂੰ ਜੋ ਚਲਾਂਵਦਾ ਏ।*

*ਪੂਰੇ ਗੁਰਾਂ ਦੀ ਸ਼ਰਨ ਹੈ ਭਾਗ ਲਾਉਂਦੀ,*
*ਸ਼ਰਧਾ ਨਾਲ ਜੋ ਸੀਸ ਨਿਵਾਂਵਦਾ ਏ।*
*ਦੂਜੀ ਲਾਵ 'ਤੇ ਗੁਰਾਂ ਉਪਦੇਸ਼ ਕੀਤਾ,*
*ਸੋਈ ਤਰੇ ਜੋ ਉਸ ਨੂੰ ਗਾਂਵਦਾ ਏ।*
*ਤੀਜੀ ਲਾਵ ਨੇ ਕੀਤਾ ਹੈ ਚਾਉ ਪੈਦਾ,*
*ਲੱਗੀ ਰਹੇ ਨਾਮ ਦੀ ਜਾਗ ਭਾਈ।*
*ਚੰਗੇ ਭਾਗਾਂ ਨਾਲ ਪ੍ਰਭੂ ਦੀ ਨਦਰ ਹੁੰਦੀ,*
*ਹੰਸ ਬਣਨ ਜੋ ਹੁੰਦੇ ਨੇ ਕਾਗ ਭਾਈ।*

*ਦਮ ਜਾਇ ਨ ਬਿਰਥਾ ਕੋਈ ਨਾਮ ਬਾਝੋਂ,*
*ਗੁਰੂ ਦੋਵਾਂ ਨੂੰ ਲਾਏ ਇਹ ਲਾਗ ਭਾਈ।*
*ਪ੍ਰਭੂ ਪਤੀ ਲਈ ਹੋਊ ਵੈਰਾਗ ਪੈਦਾ,*
*ਜਾਗ ਜਾਣਗੇ ਮੱਥੇ ਦੇ ਭਾਗ ਭਾਈ।*
*ਮੁਖ ਗੁਰੂ ਦੇ ਵੱਲ ਹੀ ਰਹੀਂ ਕਰਕੇ,*
*ਆਊ ਮਨਾਂ ਦੇ ਵਿਚ ਮਿਠਾਸ ਭਾਈ।*
*ਦਰ ਮਿਹਰਾਂ ਦੇ ਸਦਾ ਲਈ ਰਹਿਣ ਖੁੱਲੇ,*
*ਕਾਜ ਹੁੰਦੇ ਨੇ ਸਭੇ ਹੀ ਰਾਸ ਭਾਈ।*

*ਚੜ੍ਹਦੀ ਕਲਾ ਦੇ ਨਾਲ ਹੀ ਸਮਾਂ ਬੀਤੇ,*
*ਰਹਿੰਦਾ ਜ਼ਿੰਦਗੀ ਵਿਚ ਵਿਗਾਸ ਭਾਈ।*
*ਚੌਹਾਂ ਲਾਵਾਂ ਦਾ ਜਿਹੜਾ ਉਪਦੇਸ਼ ਮੰਨੇ,*
*ਫੇਲ ਹੋਵੇ ਨਾ ਹੁੰਦਾ ਉਹ ਪਾਸ ਭਾਈ।*
*ਗੁਰੂ ਚੇਤ ਭਗਵੰਤ ਨੂੰ ਰੱਖ ਚੇਤੇ,*
*ਰਣਧੀਰ ਸਿੰਘਾ! ਟੁੱਟੇ ਨਾ ਆਸ ਭਾਈ।*
*ਬੈਂਕਾ ਰਹੁ ਬਗੀਚੇ ਦੇ ਨਾਲ ਰੱਲ ਕੇ,*
*ਵੱਖ ਹੋਵੇ ਨਾ ਨਹੁੰਆਂ ਤੋਂ ਮਾਸ ਭਾਈ।*

■

** ਸਹਾਇਕ ਸੂਚਨਾ ਅਧਿਕਾਰੀ, ਸੂਚਨਾ ਕੇਂਦਰ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ. ੯੮੦੩੮-੫੦੭੭੩*

*ਅਕਤੂਬਰ ੨੦੨੪ ਦਾ ਬਾਕੀ:*

# ਇਤਿਹਾਸ ਸਿੱਖ ਰਹਿਤ ਮਰਯਾਦਾ
## (ਰਹਿਤਨਾਮਿਆਂ ਤੋਂ ਸਿੱਖ ਰਹਿਤ ਮਰਯਾਦਾ ਤਕ ਦਾ ਸਫ਼ਰ)

*-ਸ. ਗੁਰਚਰਨਜੀਤ ਸਿੰਘ ਲਾਂਬਾ**

ਸਿੱਖ ਰਹਿਤ ਮਰਯਾਦਾ ਤਿੰਨ ਲਫ਼ਜ਼ਾਂ ਸਿੱਖ+ਰਹਿਤ+ਮਰਯਾਦਾ 'ਤੇ ਆਧਾਰਿਤ ਗੁਰਮਤਿ ਗਾਡੀ ਰਾਹ ਦੀ ਨਿਯਮਾਵਲੀ ਹੈ। ਇਸ ਤੋਂ ਪਹਿਲਾਂ ਵੀ ਕਈ ਮਰਯਾਦਾਵਾਂ ਮੌਜੂਦ ਸਨ। ਅਲਬੱਤਾ ਸਿੱਖ ਲਈ ਜਿਹੜੀ ਮਰਯਾਦਾ ਪ੍ਰਵਾਨ ਕੀਤੀ ਗਈ, ਉਹ ਕੇਵਲ ਮਰਯਾਦਾ ਹੀ ਨਹੀਂ ਸੀ ਬਲਿਕ ਰਹਿਤ ਦੀ ਮਰਯਾਦਾ ਸੀ, ਅਤੇ ਰਹਿਤ ਵੀ ਸਿੱਖ ਦੀ ਸੀ। ਇਸ ਤਰ੍ਹਾਂ ਤਿੰਨਾਂ ਨੁਕਤਿਆਂ ਦੀ ਹਾਫ਼ਲ ਜਾਂ ਤ੍ਰਿਵੇਂਣੀ ਦੇ ਸੁਮੇਲ ਨਾਲ ਜਿਹੜੀ ਮਰਯਾਦਾ ਤਿਆਰ ਹੋਈ ਉਹ ਸੀ ਸਿੱਖ ਰਹਿਤ ਮਰਯਾਦਾ। ਇਸ ਵਿੱਚੋਂ ਕਿਸੇ ਵੀ ਅੱਖਰ ਨੂੰ ਛੱਡਿਆ ਜਾਂ ਵੱਖ ਨਹੀਂ ਸੀ ਕੀਤਾ ਜਾ ਸਕਦਾ। *ਗੁਰ ਸੰਗਤ ਕੀਨੀ ਖਾਲਸਾ॥* ਸੰਗਤ ਨੂੰ ਖਾਲਸੇ ਵਿਚ ਤਬਦੀਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਰ ਦਿੱਤਾ। ਹੁਣ ਸਿੱਖ ਰਹਿਤ ਮਰਯਾਦਾ ਦਾ ਖਾਲਸੇ ਨੂੰ ਬਖਸ਼ਿਸ਼ ਕੀਤੇ ਮਕਸਦ ਇਸ ਦੇ ਨਿਆਰੇਪਨ ਨੂੰ ਸੁਦ੍ਰਿੜ੍ਹ ਅਤੇ ਸਦੀਵੀ ਕਰਨਾ ਸੀ। ਬਿਪ੍ਰਵਾਦ ਕੋਲ ਸਾਰੇ ਮਤ-ਮਤਾਂਤਰਾਂ ਨੂੰ ਜਜ਼ਬ ਕਰ ਲੈਣ ਦੀ ਵਿਸ਼ਾਲ ਕਾਇ ਤਾਕਤ ਮੌਜੂਦ ਸੀ। ਸਿੱਖ ਸਿਧਾਂਤ ਅਤੇ ਮਰਯਾਦਾ ਕਦਾਪੀ ਵੀ ਜਨਮ ਜਾਂ ਜਾਤ ਕਰਕੇ ਭਿੰਨ ਨਹੀਂ ਸੀ ਪਰ ਬ੍ਰਿਪਨ ਕੀ ਰੀਤ, ਕਰਮ-ਕਾਂਡ, ਭਰਮ-ਵਹਿਮ ਜਾਂ ਜਾਤ-ਪਾਤ ਨੂੰ ਪ੍ਰਵਾਨ ਨਹੀਂ ਸੀ ਕੀਤਾ ਜਾ ਸਕਦਾ। ਇਸ ਲਈ ਸਿੱਖ ਰਹਿਤ ਮਰਯਾਦਾ ਵਿਚ ਕਈ ਮੱਦਾਂ ਸਿੱਧੇ ਅਤੇ ਅਸਿੱਧੇ ਰੂਪ ਵਿਚ ਕਰਮ-ਕਾਂਡ ਨੂੰ ਚੁਣੌਤੀ ਦਿੰਦੀਆਂ ਨਜ਼ਰ ਆਉਂਦੀਆਂ ਹਨ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਸ ਆਦੇਸ਼ ਦੀ ਪਾਲਣਾ ਸੀ ਜਿਸ ਵਿਚ ਸਾਹਿਬਾਂ ਨੇ ਬਚਨ ਕੀਤੇ ਸਨ:

*ਜਬ ਲਗ ਖਾਲਸਾ ਰਹੇ ਨਿਆਰਾ॥ ਤਬ ਲਗ ਤੇਜ ਦੀਯੋ ਮੈਂ ਸਾਰਾ॥*
*ਜਬ ਇਹ ਗਹੇ ਬਿਪ੍ਰਨ ਕੀ ਰੀਤ॥ ਮੈਂ ਨਾ ਕਰੋਂ ਇਨ ਕੀ ਪ੍ਰਤੀਤ॥*

ਇਸ ਲਈ ਸਿੱਖ ਰਹਿਤ ਮਰਯਾਦਾ ਵਿਚਲੀਆਂ ਕਈ ਮੱਦਾਂ ਦੀ ਸਹੀ ਵਿਆਖਿਆ ਜਾਂ ਭਾਵਾਰਥ ਨੂੰ ਸਮਝਣ ਲਈ ਬਿਪ੍ਰਵਾਦ ਜਾਂ ਬ੍ਰਾਹਮਣੀ ਗ੍ਰੰਥਾਂ ਜਾਂ ਹਵਾਲਾ ਪੁਸਤਕਾਂ ਵੇਦ, ਪੁਰਾਣ, ਸਿਮ੍ਰਤੀਆਂ, ਸ਼ਾਸਤ੍ਰ ਆਦਿ ਦੇ ਹਵਾਲੇ ਵੇਖਣੇ ਜ਼ਰੂਰੀ ਹਨ।

ਸਿੱਖ ਰਹਿਤ ਮਰਯਾਦਾ ਦੀ ਅਰੰਭਤਾ ਦਾ ਲਫਜ਼ ਹੈ 'ਸਿੱਖ'। ਇਹ ਬਹੁਤ ਹੀ ਮਹੱਤਵਪੂਰਨ ਹੈ ਕਿ ਸਿੱਖ ਲਫਜ਼ ਕਿਸੇ ਵੀ ਵੇਦ, ਸ਼ਾਸਤ੍ਰ, ਪੁਰਾਣ, ਗ੍ਰੰਥ ਵਿਚ ਨਹੀਂ

* New Jersey. USacA. Mo: +1 9736990950 Email: santsipahi@gmail.com

ਹੈ। ਹੋਰ ਤਾਂ ਹੋਰ ਇਹ ਸੰਸਕ੍ਰਿਤ ਦੇ ਕਿਸੇ ਪੁਰਾਤਨ ਜਾਂ ਨਵੀਨ ਸ਼ਬਦ ਕੋਸ਼ ਵਿਚ ਵੀ ਨਹੀਂ ਹੈ। ਇਹ ਨਿਆਰਾ ਲਫਜ਼ ਗੁਰੂ ਸਹਿਬ ਦੀ ਬਖਸ਼ਿਸ਼ ਹੀ ਕਿਹਾ ਜਾ ਸਕਦਾ ਹੈ। ਜੇਕਰ ਲਫਜ਼ ਸਿੱਖ ਵੀ ਕਿਸੇ ਪੁਰਾਤਨ ਗ੍ਰੰਥ ਵਿਚ ਨਹੀਂ ਮਿਲਦਾ ਤਾਂ ਜਿਹਨਾਂ ਨੂੰ ਇਸ ਲਫਜ਼ ਦੀ ਸੰਗਯਾ ਪ੍ਰਾਪਤ ਹੋਈ ਹੈ ਉਹ ਗੁਰੂ ਦੇ ਇਲਾਵਾ ਕਿਵੇਂ ਕਿਧਰੇ ਹੋਰ ਕਿਸੇ ਧਰਮ ਦੀ ਸ਼ਾਖਾ ਜਾਂ ਉਸ ਵਿਚ ਚਲਾਏ ਜਾ ਸਕਦੇ ਹਨ। *ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ॥* (ਵਾਰ ੩:੫)

ਸਿੱਖ ਰਹਿਤ ਦੇ ਨਾਲ ਅਗਲਾ ਅਹਿਮ ਲਫ਼ਜ਼ ਹੈ 'ਮਰਯਾਦਾ'। ਮਰਯਾਦਾ ਸੰਸਕ੍ਰਿਤ ਦੇ ਧਾਤੂ ਮਰਯਾ ਤੋਂ ਬਣਿਆ ਹੈ। ਨਦੀ ਦੇ ਕਿਨਾਰਿਆਂ, ਕੰਢਿਆਂ ਨੂੰ ਮਰਯਾ ਕਿਹਾ ਜਾਂਦਾ ਹੈ। ਜਿਤਨੀ ਦੇਰ ਤਕ ਨਦੀ ਦਾ ਵਹਿਣ ਕਾਇਮ ਹੈ ਅਤੇ ਇਹ ਆਪਣੀ ਮਰਯਾ ਦੇ ਅੰਦਰ, ਆਪਣੇ ਕੰਢਿਆਂ ਦੇ ਅੰਦਰ ਹੈ, ਇਹ ਨਦੀ ਹੈ। ਇਹ ਲਾਹੇਵੰਦ ਹੈ। ਇਹ ਮਰਯਾਦਾ ਦੇ ਅੰਦਰ ਹੈ। ਪਰ ਜਦੋਂ ਇਹ ਆਪਣੀ ਮਰਯਾਦਾ ਜਾਂ ਆਪਣੇ ਕੰਢੇ ਤੋੜ ਦਿੰਦੀ ਹੈ ਤਾਂ ਫ਼ਿਰ ਇਹ ਹੜ੍ਹ ਹੈ, ਬਰਬਾਦੀ ਹੈ, ਤਬਾਹੀ ਹੈ। ਸਿੱਖ ਦੀ ਜੀਵਨ-ਜਾਚ ਵੀ ਜਿਤਨੀ ਦੇਰ ਤਕ ਗੁਰੂ ਅਤੇ ਪੰਥ ਦੇ ਦੋ ਕਿਨਾਰਿਆਂ ਦੇ ਅੰਦਰ ਹੈ ਇਹ ਜੀਵਨ ਹੈ ਅਤੇ ਮੰਜ਼ਿਲ-ਏ-ਮਕਸੂਦ ਤਕ ਪੁਹੰਚ ਜਾਏਗੀ। ਜਦੋਂ ਇਹ ਜੀਵਨ ਦੀ ਧਾਰਾ ਮਰਯਾਦਾ ਦੇ ਬਾਹਰ ਚਲੀ ਜਾਏਗੀ ਤਾਂ ਫ਼ਿਰ ਗੁਰੂ ਪਾਤਸ਼ਾਹ ਦਾ ਹੁਕਮ ਹੈ *ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ॥੩॥*

ਸਿੱਖ ਲਈ ਤਾਂ ਇਹ ਰਾਮ ਕਾਰ ਹੈ। ਇਕ ਵਾਰ ਮਰਯਾਦਾ ਦੀ ਹੱਦ ਉਲੰਘੀ ਗਈ ਤਾਂ ਤੇ ਫ਼ਿਰ ਪਾਣੀ ਭਾਵੇਂ ਸਿਰ ਤੋਂ ਇੱਕ ਗਿੱਠ ਉੱਤੇ ਲੰਘ ਜਾਏ ਜਾਂ ਇਕ ਨੇਜ਼ੇ ਜਿੰਨਾ, ਕੀ ਫ਼ਰਕ ਪੈਂਦਾ ਹੈ? *ਚੂੰ ਆਬ ਅਜ਼ ਸਰਗੁਜ਼ਸਤ, ਚਿਹ ਯਕ ਨੇਜ਼ਾ, ਚਿਹ ਯਕ ਦਸਤ।*

ਸਿੱਖ ਰਹਿਤ ਮਰਯਾਦਾ ਦੀ ਮਹੱਤਤਾ ਇਸ ਪੱਖੋਂ ਵੀ ਬਹੁਤ ਅਹਿਮ ਹੈ ਕਿ ਨਾ ਕੇਵਲ ਭਾਰਤ ਦੀਆਂ ਵੱਖ-ਵੱਖ ਅਦਾਲਤਾਂ, ਸਗੋਂ ਹਾਈ ਕੋਰਟਸ ਅਤੇ ਸੁਪਰੀਮ ਕੋਰਟ ਵਿਚ ਵੀ ਇਸ ਨੂੰ ਕਾਨੂੰਨੀ ਹਵਾਲੇ ਦੇ ਰੂਪ ਵਿਚ ਲਿਆ ਜਾਂਦਾ ਹੈ। ਇਸ ਦੇ ਨਾਲ ਹੀ ਰਾਜਾਂ ਅਤੇ ਸੰਘ (ਕੇਂਦਰ) ਸਰਕਾਰ ਵੱਲੋਂ ਬਣਾਏ ਗਏ ਵੱਖ-ਵੱਖ ਕਾਨੂੰਨਾਂ ਵਿਚ ਵੀ ਇਸ ਨੂੰ ਆਧਾਰ ਮੰਨਿਆ ਗਿਆ ਹੈ। ਇਸ ਤਰ੍ਹਾਂ ਇਸ ਨੂੰ ਕਾਨੂੰਨੀ ਮਾਨਤਾ ਵੀ ਪ੍ਰਾਪਤ ਹੋ ਚੁੱਕੀ ਹੈ ਅਤੇ ਇਹ ਇਕ ਕਾਨੂੰਨੀ ਦਸਤਾਵੇਜ਼ ਹੈ।

ਸਿੱਖ ਰਹਿਤ ਮਰਯਾਦਾ ਇਕ ਕਾਨੂੰਨੀ ਮਾਨਤਾ ਪ੍ਰਾਪਤ ਦਸਤਾਵੇਜ਼ ਹੈ। ਇਸ ਲਈ ਨਾ ਕੇਵਲ ਭਾਰਤ ਬਲਕਿ ਵਿਦੇਸ਼ਾਂ ਵਿਚ ਵੀ ਅਤੇ ਖਾਸ ਕਰਕੇ ਯੂਰੋਪ ਅਤੇ ਅਮਰੀਕਾ ਵਿਚ ਵੀ ਜਦੋਂ ਵੀ ਸਿੱਖ ਦੀ ਪਛਾਣ, ਰਹਿਤ, ਕਕਾਰ ਆਦਿ ਦੇ ਮਾਮਲੇ ਕਾਨੂੰਨੀ ਵਿਚਾਰਾਧੀਨ ਹੁੰਦੇ ਹਨ ਤਾਂ ਇਸ ਰਹਿਤ ਮਰਯਾਦਾ ਦੇ ਹੀ ਹਵਾਲੇ ਦਿੱਤੇ ਜਾਂਦੇ ਹਨ।

ਸਹਿਜੇ ਅਨੁਮਾਨਿਆ ਜਾ ਸਕਦਾ ਹੈ ਕਿ ਇਸ ਦੀ ਅਣਹੋਂਦ ਵਿਚ ਕਿਹੜਾ ਦਸਤਾਵੇਜ਼ ਜਾਂ ਕੋਈ ਡਾਕੂਮੈਂਟ ਹੈ ਜਿਸ ਦਾ ਹਵਾਲਾ ਦਿੱਤਾ ਜਾ ਸਕੇ। ਗੁਰੂ-ਪੰਥ ਦੀ ਇਹ ਪ੍ਰਾਪਤੀ ਕੋਈ ਮਾਮੂਲੀ ਨਹੀਂ ਹੈ। ਇਸ ਨੂੰ ਬਰਕਰਾਰ ਰੱਖਣਾ ਨਾ ਕੇਵਲ ਕੌਮੀ ਤੌਰ 'ਤੇ ਹੀ ਲਾਜ਼ਮੀ ਹੈ ਬਲਕਿ ਇਹ ਇਕ ਪੰਥਕ ਫ਼ਰਜ਼ ਵੀ ਹੈ।

੨੦੦੮ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਸਿੱਖ ਦੀ ਪਛਾਣ ਬਾਰੇ ਗੁਰਲੀਨ ਕੌਰ ਦਾ ਇਕ ਮੁਕੱਦਮਾ ਵਿਚਾਰਾਧੀਨ ਸੀ। ਇਸ ਵਿਚ ਹਾਈ ਕੋਰਟ ਨੇ ਵਿਸਥਾਰ ਸਹਿਤ ਰਹਿਤਾਂ, ਕੁਰਹਿਤਾਂ, ਮਰਯਾਦਾ, ਸਿੱਖ ਰਹਿਤ ਮਰਯਾਦਾ, ਇਸ ਦੇ ਇਤਿਹਾਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਬਹੁਤ ਹੀ ਮਹੱਤਵਪੂਰਨ ਨਿਰਣਾ ਦਿੱਤਾ। ਇਸ ਵਿਚ ਸਪੱਸ਼ਟ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਅਤੇ ਅਕਾਲ ਪੁਰਖ ਦੇ ਵਿਚਕਾਰ ਆਤਮਿਕ ਅਤੇ ਅਧਿਆਤਮਕ ਮਿਲਾਪ ਅਤੇ ਮੁਕਤੀ ਦਾ ਰੱਬੀ ਕਲਾਮ ਹੈ। ਪਰ ਜੇਕਰ ਕੇਸਾਂ ਬਾਰੇ ਕੁਝ ਨਿਰਣਾ ਕਰਨਾ ਹੈ ਤਾਂ ਇਸ ਬਾਰੇ 'ਸਿੱਖ ਰਹਿਤ ਮਰਯਾਦਾ' ਹੀ ਸ੍ਰੋਤ ਹੈ। ਪਰ ਅਦਾਲਤ ਨੇ ਇਹ ਵੀ ਸਪੱਸ਼ਟ ਕੀਤਾ ਕਿ ਸਿੱਖ ਰਹਿਤ ਮਰਯਾਦਾ ਦੀ ਕੋਈ ਵੀ ਮੱਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਹੁਕਮ ਦੇ ਵਿਪਰੀਤ ਨਹੀਂ ਹੋ ਸਕਦੀ।

In our view, the Guru Granth Sahib is a treatise limited to the expression of the moral and spiritual code of conduct for Sikhs. The Guru Granth Sahib is also a guide/teacher/prayer for Sikhs to lead them to salvation i.e. merger with God. The physical aspects of the Sikh faith, in our view, can be rightfully traced only from the "Sikh rehat-maryada" and from other preachings of the "Sikh gurus" connected to the code of conduct in their day to day life. It would be wrong, therefore, to look for an answer to the controversy, whether or not, Sikhs are ordained to maintain their bodily hair unshorn from the Guru Granth Sahib. In sum and substance, this Court had concluded in the aforesaid paragraphs, that the Guru Granth Sahib was a treatise limited to the expression of the moral and spiritual code of conduct for Sikhs. And further, that the physical aspect of the Sikh faith could be traced only from the "Sikh rehatmaryada" and from other preachings of the "Sikh gurus", meaning thereby, that the same could not be traced from the Guru Granth Sahib. It is this aspect of the matter, which according to the pleadings of the instant application, led

to a 36 deep sense of sorrow in the heart of the applicant. So as to demonstrate his viewpoint, that the conclusions recorded by this Court in the judgement to the effect noticed hereinabove, were not in consonance with the reality of the Guru Granth Sahib. The applicant painstakingly read through paragraphs 4 and 5 of the application. So as to understand effectively the entire submissions advanced by the applicant, we are extracting hereunder paragraphs 4 and 5 of the application, lest it be felt, that the submissions advanced during the course of hearing, have not been duly taken into consideration:- 227). In the same way, Guru Nanak in Japuji says, 'AmritWela Sachu Naau Vadyai Vichaaru', (Early in the morning utter theTrue Name and reflect upon God's greatness). These very concept have been transformed into Sikh Rehat Maryada (The Code of Conduct and Conventions) in a different language, meaning thereby that every ideological aspect of Rehat Maryada is rooted in the teachings of Guru Granth Sahib. By no stretch of imagination, it can be said that any ideological part of Rehat Maryada has independent existence apart from Guru Granth Sahib. There is a complete unity of spiritual and temporal things in Sikhism and deeply rooted in Sri Guru Granth Sahib itself. There is no possibility of separating the two, as this doctrine is deeply rooted in Guru Granth Sahib. The Sikhs take vak/hukam from Guru Granth Sahib for a direction in their day to day life.Therefore, a Sikh's life is governed by the teachings of Guru Granth Sahib in all aspects."

Gurleen Kaur vs State Of Punjab And Others on 7 August, 2009

In the High Court of Punjab and Haryana, Chandigarh.

R.A. No.215 of 2009 In

CWP No.14859 of 2008

ਇਸੇ ਤਰ੍ਹਾਂ ਇਸੇ ਪੰਜਾਬ ਅਤੇ ਹਾਈ ਕੋਰਟ ਨੇ ਦਿਲਾਵਰ ਸਿੰਘ ਦੇ ਮੁਕੱਦਮੇ ਵਿਚ ਸਿੱਖ ਰਹਿਤ ਮਰਯਾਦਾ ਦੇ ਬਣਾਏ ਜਾਣ ਦਾ ਪੂਰਾ ਇਤਿਹਾਸ ਦਰਜ ਕੀਤਾ। ਇਸ ਵਿਚ ੧੯੨੭ ਵਿਚ ਰਹੁ-ਰੀਤ ਕਮੇਟੀ ਦੇ ਬਣਾਏ ਜਾਣ ਤੋਂ ਲੈ ਕੇ ੧੯੪੫

ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਨੂੰ ਪ੍ਰਵਾਨ ਕਰਨ ਤਕ ਦਾ ਵੇਰਵਾ ਦਰਜ ਕੀਤਾ

No discussion on the subject can be complete without a reference to the 'Sikh Rehat Maryada' formulated by the Shiromani Gurdwara Prabandhak Committee in 1945. This Rehat Maryada, is the outcome of years of labour and the widest consultations amongst the Sikhs. The exercise started with the appointment on 15 March 1927, of 28-member Rahu-rit (ie. rahit maryada) sub-committee "to prepare a draft rahu-rit in the light of rahitnamas and other Sikh texts and in consultation with leading Sikh scholars." Later, the task was entrusted to Professor Teja Singh, of Khalsa College, Amritsar, who prepared a draft which was published in the April 1931 issue of the Gurdwara Gazette, the official organ of the Shiromani Gurdwara Parbandhak Committee, for eliciting public opinion. The Rahu-rit sub-committee considered the draft as well as the comments received from various quarters at its meetings held at Sri Akal Takht on 4-5 October 1931, 3 January 1932 and 31 January 1932.

The final version, after being referred to Sarb Hind (i.e. All- India) Sikh Mission Board and further amended by Dharmik Salahkar (i.e. Religious Advisory) Committee received final approval by the Shiromani Gurdwara Parbandhak Committee on 3 February 1945. It was then published under the title 'Sikh Rahit Maryada'.

Dilawar Singh vs State Of Haryana on 16 March, 2016, CWP-9013-2015

ਇਸ ਦੇ ਨਾਲ ਹੀ ਇਹ ਵੀ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਕਿ ਸਿੱਖ ਰਹਿਤ ਕਾਨੂੰਨੀ ਦਸਤਾਵੇਜ਼ ਹੈ। ਇਸ ਲਈ ਇਸ ਵਿਚ ਛਾਪੇ ਦੀ ਗ਼ਲਤੀ ਕਦਾਚਿਤ ਨਹੀਂ ਹੋਣੀ ਚਾਹੀਦੀ। ਵਿਸ਼ੇਸ਼ ਕਰਕੇ ਇਸ ਦੇ ਹਿੰਦੀ ਅਤੇ ਅੰਗਰੇਜ਼ੀ ਵਿਚ ਅਨੁਵਾਦ ਜਾਂ ਤਰਜਮਾ ਕਰਣ ਲੱਗਿਆਂ ਉਚੇਚਾ ਧਿਆਨ ਦੇਣ ਦੀ ਲੋੜ ਹੈ। ਐਸਾ ਨਾ ਹੋਣ 'ਤੇ ਲਏ ਗਏ ਫੈਸਲਿਆਂ 'ਤੇ ਇਸ ਦਾ ਪ੍ਰਭਾਵ ਪੈ ਸਕਦਾ ਹੈ।

ਕੀ ਇਹ ਮਰਯਾਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣਾਈ ਗਈ

ਹੈ ਜਾਂ ਹਾਲੇ ਵੀ ਇਹ ਖਰੜਾ ਹੀ ਹੈ? ਕਈ ਵਾਰ ਜਾਣੇ ਅਣਜਾਣੇ ਵਿਚ ਇਹ ਕਹਿ ਦਿੱਤਾ ਜਾਂਦਾ ਹੈ ਕਿ ਇਹ ਸਿੱਖ ਰਹਿਤ ਮਰਯਾਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਬਣਾਈ ਹੋਈ ਹੈ ਅਤੇ ਇਕ ਖਰੜਾ ਹੈ। ਇਹ ਉਕਤੀ ਸਰਾਸਰ ਗ਼ਲਤ ਅਤੇ ਭੁਲੇਖਾ ਪਾਊ ਹੈ। ਇਹ ਮਰਯਾਦਾ ਸਮੁੱਚੇ ਖ਼ਾਲਸਾ ਪੰਥ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਤਿਆਰ ਕੀਤੀ ਗਈ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਤਾਂ ਇਸ ਲਈ ਕੇਵਲ ਸਾਧਨ ਅਤੇ ਸਹੂਲਤਾਂ ਹੀ ਮੁਹੱਈਆ ਕਰਵਾਈਆਂ ਹਨ।

ਇਸ ਰਹਿਤ ਮਰਯਾਦਾ ਨੂੰ ਪੱਕਿਆਂ ਤੌਰ 'ਤੇ ਲਿਖ਼ਤੀ ਰੂਪ ਵਿਚ ਅੰਕਤ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਪਹਿਲਾ ਉਪਰਾਲਾ ਨਹੀਂ ਸੀ। ਇਸ ਤੋਂ ਪਹਿਲਾਂ ਵੀ ੧੯੧੪ ਵਿਚ ਗਿਆਨੀ ਅਵਤਾਰ ਸਿੰਘ ਜੀ ਵਹੀਰੀਆ ਰਚਿਤ ਖਾਲਸਾ ਧਰਮ ਸ਼ਾਸਤ੍ਰ ਨਾਮ ਦੀ ਤਕਰੀਬਨ ੪੫੦ ਪੰਨਿਆਂ ਦੀ ਪੁਸਤਕ ਛਪ ਚੁਕੀ ਸੀ।

ਤਕਰੀਬਨ ਇਸ ਸਮੇਂ ਹੀ ਇਕ ਹੋਰ ਗੰਭੀਰ ਉਪਰਾਲਾ ਪ੍ਰਮੁੱਖ ਪੰਥਕ ਜਥੇਬੰਦੀ ਚੀਫ਼ ਖਾਲਸਾ ਦੀਵਾਨ ਵੱਲੋਂ ਅਰੰਭਿਆ ਗਿਆ। ਚੀਫ ਖਾਲਸਾ ਦੀਵਾਨ ਨੇ ਵੀ ਬਾਕਾਇਦਾ ਰਹੁ ਰੀਤ ਕਮੇਟੀ ਦਾ ਗਠਨ ਕਰਕੇ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕਰਵਾਇਆ ਅਤੇ ਸਾਰੇ ਪੰਥ ਵਿਚ ਇਸ ਨੂੰ ਵੱਡੀ ਗਿਣਤੀ ਵਿਚ ਛਾਪ ਕੇ ਵੰਡਿਆ। ਉਸ ਸਮੇਂ ਪੰਥ ਅਤੇ ਪੰਥਕ ਜਥੇਬੰਦੀਆਂ ਨੇ ਵੱਡੀ ਗਿਣਤੀ ਵਿਚ ਇਕ ਤੋਂ ਵੱਧ ਵਾਰ ਆਪਣੀਆਂ ਰਾਵਾਂ ਇਸ ਖਰੜੇ ਬਾਰੇ ਪੇਸ਼ ਕੀਤੀਆਂ। ਉਪਰੰਤ ਇਹ ਖਰੜਾ ਪ੍ਰਵਾਨ ਹੋ ਕੇ ਪੰਥਕ ਮਰਯਾਦਾ ਦਾ ਰੂਪ ਧਾਰਨ ਕਰ ਗਿਆ। ਇਸ ਨੂੰ ਚੀਫ਼ ਖਾਲਸਾ ਦੀਵਾਨ ਵੱਲੋਂ ਗੁਰਮਤਿ ਪ੍ਰਕਾਸ਼- ਭਾਗ ਸੰਸਕਾਰ ਦੇ ਨਾਮ ਹੇਠ ਪ੍ਰਕਾਸ਼ਿਤ ਕੀਤਾ ਗਿਆ। ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਕਾਸ਼ਿਤ 'ਸਿੱਖ ਰਹਿਤ ਮਰਯਾਦਾ' ਕਾਫ਼ੀ ਹੱਦ ਤਕ ਗੁਰਮਤਿ ਪ੍ਰਕਾਸ਼- ਭਾਗ ਸੰਸਕਾਰ ਦਾ ਹੀ ਵਿਸਤ੍ਰਿਤ ਅਤੇ ਸੋਧਿਆ ਹੋਇਆ ਰੂਪ ਕਿਹਾ ਜਾ ਸਕਦਾ ਹੈ। ਚੀਫ਼ ਖਾਲਸਾ ਦੀਵਾਨ ਵੱਲੋਂ ਪ੍ਰਕਾਸ਼ਿਤ ਗੁਰਮਤਿ ਪ੍ਰਕਾਸ਼- ਭਾਗ ਸੰਸਕਾਰ ਨੂੰ ਧਿਆਨ ਨਾਲ ਵਾਚਿਆਂ ਇਕ ਗੱਲ ਪ੍ਰਤੱਖ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਮੌਜੂਦਾ 'ਸਿੱਖ ਰਹਿਤ ਮਰਯਾਦਾ' ਦੀਆਂ ਕਈ ਐਸੀਆਂ ਮੱਦਾਂ ਬਾਰੇ ਸ਼ੰਕੇ ਅਤੇ ਇਤਰਾਜ਼ ਇਹ ਕਹਿ ਕੇ ਪ੍ਰਗਟ ਕੀਤੇ ਜਾਂਦੇ ਹਨ ਕਿ ਇਹ ਮੱਦਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਾਈਆਂ ਗਈਆਂ ਹਨ ਅਤੇ ਇਨ੍ਹਾਂ ਦਾ ਕੋਈ ਇਤਿਹਾਸਿਕ ਜਾਂ ਪੰਥਕ ਸ੍ਰੋਤ ਨਹੀਂ ਹੈ, ਉਹ ਨਿਰਮੂਲ ਸਿੱਧ ਹੋ ਜਾਂਦਾ ਹੈ।

**ਚਲਦਾ...**

# ਗੁਰਮੁਖੀ ਹੱਥ-ਲਿਖਤਾਂ ਦੀ ਸਾਂਭ-ਸੰਭਾਲ : ਦਸ਼ਾ, ਲੋੜ ਅਤੇ ਢੰਗ-ਤਰੀਕੇ

*-ਡਾ. ਚਮਕੌਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਹੱਥ-ਲਿਖਤ ਸਰੂਪਾਂ ਅਤੇ ਹੋਰ ਗੁਰਮੁਖੀ ਗ੍ਰੰਥਾਂ ਦੀਆਂ ਹੱਥ-ਲਿਖਤਾਂ, ਸਿੱਖ ਪੰਥ ਦਾ ਬਹੁਮੁੱਲਾ ਸਰਮਾਇਆ ਹਨ। ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਲਿਖਾਈ-ਪੜ੍ਹਾਈ ਦਾ ਸਾਰਾ ਕਾਰਜ ਹੱਥੀਂ ਹੁੰਦਾ ਰਿਹਾ ਹੈ। ਉਨ੍ਹੀਵੀਂ ਸਦੀ ਦੇ ਅੱਧ ਤਕ ਪੰਜਾਬ ਵਿਚ ਛਾਪੇਖਾਨੇ (printing press) ਦੀ ਕੋਈ ਵਿਵਸਥਾ ਨਹੀਂ ਸੀ। ਹਰ ਲਿਖਤ ਜਾਂ ਪੁਸਤਕ ਦੇ ਵਿਤਰਣ ਲਈ ਉਤਾਰਾ ਕਰਨ ਦੀ ਤਕਨੀਕ ਵਰਤੀ ਜਾਂਦੀ ਸੀ। ਲਿਖਣ ਸਮਗਰੀ ਜਿਵੇਂ ਕਾਗਜ਼, ਸਿਆਹੀ, ਕਲਮ, ਦਵਾਤਾਂ ਆਦਿ ਦੀ ਉਪਲਬਧੀ ਅੱਜ ਵਾਂਗੂ ਸੁਖੈਣ ਨਹੀਂ ਸੀ। ਇਸ ਕਰਕੇ ਸਾਰਾ ਸਾਹਿਤਕ ਕਾਰਜ ਬੜਾ ਦੁਰਲਭ ਅਤੇ ਵਿਰਲਿਆਂ ਨੂੰ ਨਸੀਬ ਹੋਣ ਵਾਲਾ ਸੀ। ਲਿਖਤਾਂ ਦੇ ਉਤਾਰੇ ਭਾਵੇਂ ਲੋੜ ਅਨੁਸਾਰ ਹੁੰਦੇ ਸਨ ਪਰੰਤੂ ਫਿਰ ਵੀ ਕਿਸੇ ਅਹਿਮ ਲਿਖਤ ਜਿਵੇਂ ਗੁਰਬਾਣੀ ਦੇ ਉਤਾਰੇ ਸੈਂਕੜਿਆਂ ਦੀ ਗਿਣਤੀ ਤਕ ਚਲੇ ਜਾਂਦੇ ਸਨ।

ਪੁਰਾਤਨ ਸਮੇਂ ਤੋਂ ਸਾਡੇ ਪੁਰਖੇ ਹੱਥ-ਲਿਖਤਾਂ ਦੀ ਸਾਂਭ-ਸੰਭਾਲ ਬਾਰੇ ਬਹੁਤ ਸੁਚੇਤ ਅਤੇ ਸਤਰਕ ਸਨ। ਹੱਥ-ਲਿਖਤਾਂ ਨੂੰ ਸੰਭਾਲ ਕੇ ਵਰਤਣ ਲਈ ਇਕ ਖਾਸ ਤਰ੍ਹਾਂ ਦੀ ਮਰਯਾਦਾ ਨੂੰ ਨਿਭਾਉਣਾ ਯਕੀਨੀ ਬਣਾਇਆ ਜਾਂਦਾ ਸੀ, ਜਿਵੇਂ ਜੂਠੇ-ਮਿੱਠੇ ਹੱਥ ਨਾ ਲਗਾਉਣਾ, ਚੌਂਕੀ ਜਾਂ ਰੇਹਲ ਦੀ ਵਰਤੋਂ ਕਰਨਾ; ਕੱਪੜੇ ਦੇ ਰੁਮਾਲ ਵਿਚ ਲਪੇਟ ਕੇ ਰੱਖਣਾ; ਹਰ ਪੁਸਤਕ ਜਾਂ ਗ੍ਰੰਥ ਨੂੰ ਅਦਬ-ਸਤਿਕਾਰ ਨਾਲ ਪ੍ਰਕਾਸ਼ਣਾ ਜਾਂ ਸੰਤੋਖਣਾ; ਉੱਚੀ ਜਗ੍ਹਾ ਟਿਕਾਣਾ ਬਣਾਉਣਾ, ਤਾਂ ਜੋ ਸਤਿਕਾਰ ਬਣਿਆ ਰਹੇ ਅਤੇ ਕਿਸੇ ਬੱਚੇ ਜਾਂ ਅਨਾੜੀ ਦੇ ਹੱਥ ਨਾ ਲੱਗਣ ਆਦਿ। ਇਸ ਮਰਯਾਦਾ ਨੂੰ ਨਿਭਾਉਣ ਕਰਕੇ ਕਿਸੇ ਗ੍ਰੰਥ ਜਾਂ ਪੁਸਤਕ ਦਾ ਕਾਗਜ਼ ਅਤੇ ਜਿਲਦ, ਸਦੀਆਂ ਤਕ ਖਰਾਬ ਨਹੀਂ ਹੁੰਦੇ ਸਨ। ਇਸ ਸੰਬੰਧੀ ਬਹੁਤ ਸਾਰੇ ਦੇਸੀ ਨੁਸਖੇ ਈਜਾਦ ਕੀਤੇ ਗਏ; ਜਿਵੇਂ ਰੁਮਾਲ ਵਿਚ ਲਪੇਟ ਕੇ ਰੱਖਣ ਲਈ ਵਿਸ਼ੇਸ਼ ਕਰ ਲਾਲ ਰੰਗ ਦਾ ਕੱਪੜਾ ਵਰਤਿਆ ਜਾਂਦਾ ਸੀ, ਜਿਸ ਨੂੰ ਛੇਤੀ ਕੀੜਾ ਨਹੀਂ ਲਗਦਾ ਸੀ।

-੨-

ਅੰਗਰੇਜ਼ਾਂ ਦੀ ਆਮਦ ਨਾਲ ਪੰਜਾਬ ਦੇ ਸਿੱਖਿਆ ਪ੍ਰਬੰਧ, ਪੜ੍ਹਾਈ-ਲਿਖਾਈ ਅਤੇ ਲਿਖਣ ਦੇ ਵਰਤਾਰਿਆਂ ਵਿਚ ਬਹੁਤ ਸਾਰੀਆਂ ਤਬਦੀਲੀਆਂ ਆਈਆਂ।

** ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ, ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ)-੧੪੭੦੨੧; ਮੋ. ੯੭੨੭੦੨੨੨੨੫*

ਛਾਪੇਖਾਨੇ ਦੀ ਆਮਦ ਹੋਈ। ਕਾਗਜ਼ ਸਮੇਤ ਲਿਖਣ ਸਮਗਰੀ ਦਾ ਉਤਪਾਦਨ ਅਤੇ ਵਪਾਰ ਵਧਣ ਲੱਗਿਆ। ਪੁਸਤਕਾਂ, ਕਿਤਾਬਚਿਆਂ, ਰਸਾਲਿਆਂ, ਅਖ਼ਬਾਰਾਂ ਆਦਿ ਦੀ ਛਪਾਈ ਸ਼ੁਰੂ ਹੋਈ। ਭਾਵੇਂ ਹੱਥੀਂ ਲਿਖਣ ਦਾ ਰਿਵਾਜ ਅਤੇ ਵਰਤਾਰਾ ਵੀ ਜਾਰੀ ਰਿਹਾ, ਪਰੰਤੂ ਛਾਪੇਖਾਨੇ ਦੇ ਸ਼ੁਰੂ ਹੋਣ ਨਾਲ ਇਹ ਰੁਝਾਨ ਮੱਠਾ ਜ਼ਰੂਰ ਪੈਣਾ ਸ਼ੁਰੂ ਹੋ ਗਿਆ।

ਸਮੇਂ ਦੇ ਬਦਲਣ ਨਾਲ ਕਾਗਜ਼ ਅਤੇ ਲਿਖਣ ਸਮੱਗਰੀ ਦਾ ਉਤਪਾਦਨ ਅਤੇ ਵਾਪਾਰ ਦੀ ਬਹੁਲਤਾ ਕਾਰਨ ਪੁਸਤਕਾਂ ਦੀ ਛਪਾਈ ਵੱਡੀ ਗਿਣਤੀ ਵਿਚ ਹੋਣ ਲਗੀ। ਹੌਲੀ-ਹੌਲੀ ਹੱਥ-ਲਿਖਤਾਂ ਦਾ ਰਿਵਾਜ ਘਟ ਗਿਆ ਅਤੇ ਅਦਬ-ਸਤਿਕਾਰ ਵਿਚ ਵੀ ਕਮਜ਼ੋਰੀ ਆਉਣ ਲੱਗ ਪਈ। ਇਕ ਸਮਾਂ ਐਸਾ ਆਇਆ ਜਦ ਹੱਥ-ਲਿਖਤਾਂ ਨਾਲ ਘਰਾਂ ਵਿਚ ਫ਼ਾਲਤੂ ਚੀਜ਼ਾਂ ਵਾਂਗ ਵਿਵਹਾਰ ਹੋਣ ਲੱਗਾ। ਹੱਥ-ਲਿਖਤਾਂ ਦਾ ਅਧਿਐਨ ਕਰਨ ਵਾਲੇ ਖੋਜੀ ਜਾਣਦੇ ਹਨ ਕਿ ਕਿਵੇਂ ਇਸ ਅਨਮੋਲ ਖ਼ਜ਼ਾਨੇ ਨੂੰ ਦੋ-ਦੋ, ਚਾਰ-ਚਾਰ ਛਿੱਲੜਾਂ ਲਈ ਵੇਚ ਦਿੱਤਾ ਗਿਆ। ਚੁਲ੍ਹਿਆਂ ਅਤੇ ਤੰਦੂਰਾਂ ਵਿਚ ਅੱਗ ਬਾਲਣ ਲਈ ਪ੍ਰਯੋਗ ਕਰ ਲਿਆ ਗਿਆ ਅਤੇ ਗ਼ੈਰ-ਜ਼ਰੂਰੀ ਕੰਮਾਂ ਲਈ ਵਰਤ ਲਿਆ ਗਿਆ। ਇਸ ਤੋਂ ਇਲਾਵਾ ਸਮੇਂ ਦੀਆਂ ਜ਼ਾਲਮ ਸਰਕਾਰਾਂ ਵੱਲੋਂ ਪੰਜਾਬ ਦੀ ਬਿਹਤਰੀਨ ਧਾਰਮਿਕ ਵਿਚਾਰਧਾਰਾ, ਗੁਰਮਤਿ ਅਤੇ ਗੁਰਬਾਣੀ ਦੇ ਇਨਕਲਾਬੀ ਪ੍ਰਭਾਵ ਨੂੰ ਖਤਮ ਕਰਨ ਲਈ ਯੋਜਨਾਬੱਧ ਢੰਗ ਨਾਲ ਹੱਥ-ਲਿਖਤਾਂ ਨੂੰ ਸਾੜਿਆ ਅਤੇ ਬਰਬਾਦ ਕੀਤਾ ਗਿਆ। ਇਹ ਘਿਨਾਉਣਾ ਕਾਰਜ, ਹਰ ਸਦੀ ਵਿਚ, ਹਰ ਜਾਬਰ ਹਕੂਮਤ ਵੱਲੋਂ ਦੁਹਰਾਇਆ ਜਾਂਦਾ ਰਿਹਾ। ਮੁਗ਼ਲ ਹਕੂਮਤ, ਅੰਗਰੇਜ਼ੀ ਹਕੂਮਤ ਅਤੇ ਪਿਛਲੀ ਸਦੀ ਵਿਚ 'ਅਜ਼ਾਦ' ਭਾਰਤ ਦੀ ਸਰਕਾਰ ਵੱਲੋਂ ਜਿਸ ਤਰ੍ਹਾਂ ਯੋਜਨਾਬੱਧ ਤਰੀਕੇ ਨਾਲ ਸਿੱਖ ਗ੍ਰੰਥਾਂ ਅਤੇ ਧਾਰਮਿਕ ਲਿਖਤਾਂ ਨੂੰ ਸਾੜਿਆ ਅਤੇ ਬਰਬਾਦ ਕੀਤਾ ਗਿਆ, ਉਸ ਦਾ ਇਕ ਲੰਮਾ ਇਤਿਹਾਸ ਹੈ, ਜਿਸ ਨੂੰ ਵੱਖਰੇ ਤੌਰ ਉਤੇ ਲਿਖਿਆ, ਪੇਸ਼ ਕੀਤਾ ਜਾ ਸਕਦਾ ਹੈ। ਇੱਥੇ ਕੇਵਲ ਦੋ ਵਿਦਵਾਨਾਂ ਦੇ ਸ਼ਬਦਾਂ ਵਿਚ ਸੰਖੇਪ ਵਿਚਾਰ ਦੇਣਾ ਹੀ ਕਾਫੀ ਹੈ:-

**(ੳ)** ਪ੍ਰੋ. ਪ੍ਰੀਤਮ ਸਿੰਘ ਨੇ ਗੁਰਮੁਖੀ ਹੱਥ-ਲਿਖਤ ਪਰੰਪਰਾ ਦੇ ਅਰੰਭਕ ਵਰਤਾਰੇ ਨੂੰ ਇਸ ਤਰ੍ਹਾਂ ਸੂਤਰਬੱਧ ਕੀਤਾ ਹੈ:

"ਗੁਰੂ ਨਾਨਕ ਸਾਹਿਬ ਨੇ ਆਪਣੇ ਜੀਵਨ ਦੇ ਅੰਤਲੇ ਭਾਗ ਵਿਚ ਕਰਤਾਰਪੁਰ ਵਿਚ ਜੇਹੜਾ ਸਾਹਿਤ ਰਚਨ ਤੇ ਇਕੱਤਰ ਕਰਨ ਦੀ ਬੜੀ ਵੱਡੀ ਟਕਸਾਲ ਕਾਇਮ ਕੀਤੀ ਸੀ। ਸਾਡੇ ਪਾਸ ਉਨ੍ਹਾਂ ਵਿੱਚੋਂ ਬਹੁਤ ਥੋੜ੍ਹੀਆਂ ਰਚਨਾਵਾਂ ਹੀ ਬਚੀਆਂ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ। ਗੁਰੂ ਸਾਹਿਬ ਦੇ ਆਪਣੇ ਹਸਤ-ਕਮਲਾਂ ਦਾ ਲਿਖਿਆ ਹੋਇਆ ਇਕ ਵੀ ਪੁਰਜਾ ਸਾਡੇ ਤਕ ਨਹੀਂ ਅੱਪੜਿਆ। ਕਈ ਵਹੀਆਂ ਹੋਣਗੀਆਂ, ਕਈ ਰਫ ਕਾਪੀਆਂ ਹੋਣਗੀਆਂ, ਸੁਧਾਈ ਉਪਰੰਤ ਸੋਧ ਸਵਾਰ

ਕੇ ਲਿਖੇ ਕਈ ਸੰਕਲਨ ਹੋਣਗੇ। ਦੂਰ ਦੂਰ ਤੋਂ ਪਹੁੰਚੇ ਜਾਂ ਆਪ ਇੱਕਠੇ ਕੀਤੇ ਵੱਖ-ਵੱਖ ਲਿਪੀਆਂ ਤੇ ਭਾਸ਼ਾਵਾਂ ਦੇ ਖਰੜੇ ਹੋਣਗੇ। ਲੋਕਾਂ ਵੱਲੋਂ ਆਈਆਂ ਚਿੱਠੀਆਂ ਹੋਣਗੀਆਂ, ਸਿੱਖਾਂ ਸੇਵਕਾਂ ਦੀਆਂ ਰਚਨਾਵਾਂ ਹੋਣਗੀਆਂ, ਗੁਰਮੁਖੀ ਦੇ ਵਿਕਾਸ ਲਈ ਕੀਤੇ ਲਿਖਤੀ ਤਜਰਬਿਆਂ ਦੇ ਸਬੂਤ ਹੋਣਗੇ ਪਰ ਇਹ ਸਭ ਕੁਝ ਸਮੇਂ ਦੇ ਕਾਲੇ ਬੋਲੇ ਢਿੱਡ ਵਿਚ ਸਦਾ ਲਈ ਲੋਪ ਹੋ ਚੁਕਾ ਹੈ।[੧]

ਸਮੇਂ ਦੀ ਬਦਲੀ ਨਾਲ ਹੱਥ-ਲਿਖਤਾਂ ਨੂੰ ਵਾਪਰਨ ਵਾਲਾ ਨੁਕਸਾਨ ਇਕ ਵੰਨਗੀ ਦਾ ਹੈ। ਨੁਕਸਾਨ ਪੁਚਾਉਣ ਵਾਲੀਆਂ ਹੋਰ ਧਿਰਾਂ ਵੀ ਬਥੇਰੀਆਂ ਸਨ। ਮਸਲਨ, ਮਕਾਨ ਆਮ ਤੌਰ ਉਤੇ ਕੱਚੇ ਹੁੰਦੇ ਸਨ ਜੋ ਬਰਸਾਤ ਵਿਚ ਡਿੱਗਣ ਤੋਂ ਬਚ ਰਹਿੰਦੇ ਤਾਂ ਚੋਣ ਤੋਂ ਨਹੀਂ ਸਨ ਬਚ ਸਕਦੇ; ਹੜ੍ਹ ਆਉਂਦਾ ਤਾਂ ਸਾਰਾ ਪਿੰਡ ਮਿੱਟੀ ਦੀ ਢੇਰੀ ਬਣ ਜਾਂਦਾ। ਕਾਲ ਪੈਂਦਾ ਜਾਂ ਮਹਾਂਮਾਰੀ ਆ ਪੈਂਦੀ ਤਾਂ ਪਿੰਡਾਂ ਦੇ ਪਿੰਡ ਖਾਲੀ ਹੋ ਜਾਂਦੇ; ਲੁੱਟ-ਮਾਰ ਹੁੰਦੀ, ਅੱਗਾਂ ਲਗਦੀਆਂ, ਘਰ ਛੱਡ ਕੇ ਨੱਸਣਾ ਪੈਂਦਾ ਅਤੇ ਜੇ ਇੰਨਾ ਕੁਝ ਹੋਣ ਦੇ ਬਾਵਜੂਦ ਕੁਝ ਹੱਥ-ਲਿਖਤਾਂ ਬਚ ਹੀ ਰਹਿੰਦੀਆਂ ਤਾਂ ਉਨ੍ਹਾਂ ਨੂੰ ਚਟਮ ਕਰਨ ਲਈ ਸਿਉਂਕ ਦੇ ਲੱਖਾਂ ਭੋਖੜੇ-ਮਾਰੇ ਕਾਮੇ, ਆਪਣੇ ਢਿੱਡ ਵਜਾਉਂਦੇ ਹਰ ਵੇਲੇ ਹਾਜ਼ਰ ਹੁੰਦੇ ਸਨ।[੨]

**(ਅ)** ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੇ ਗੁਰਮੁਖੀ ਲਿਖਤਾਂ ਦੀ ਬਰਬਾਦੀ ਬਾਰੇ ਆਪਣੇ ਭਾਵਾਂ ਨੂੰ ਇੰਜ ਸਮੇਟਿਆ ਹੈ:

ਨਿੱਤ ਦੇ ਧਾੜੇ, ਪਾੜੇ, ਪੁਆੜੇ, ਉਜਾੜੇ ਜਿਥੇ ਦੀ ਤਕਦੀਰ ਹੋ ਜਾਣ, ਓਸ ਥਾਂ ਗਰੰਥਾਂ ਦੀ ਚਿੰਤਾ ਕੌਣ ਕਰੇ, ਮੁਲਤਾਨ, ਕਸ਼ਮੀਰ, ਜੁਆਲਾ ਜੀ, ਲਖਪਤ ਦੇ ਹੁਕਮ ਨਾਲ ਲਾਹੌਰ ਸੂਬੇ ਦੇ ਘਰਾਂ ਵਿੱਚੋਂ ਤਲਾਸ਼ੀਆਂ ਕਰ ਕਰ ਕੇ, ਪੋਥੀਆਂ ਤੇ ਗਰੰਥ ਸਾੜੇ ਜਾਂ ਡੋਬੇ ਗਏ। ਸੰਨ ਸੰਤਾਲੀ ਦਾ ਉਜਾੜਾ ਅਤੇ ਦਰਬਾਰ ਸਾਹਿਬ ਦੀ ਲਾਇਬਰੇਰੀ ਦਾ ਸੜਨਾ ਤਾਂ ਕਲ੍ਹ ਦੀ ਗੱਲ ਹੈ।[੩]

ਸੋ ਸਿੱਖ ਹੱਥ-ਲਿਖਤਾਂ ਦਾ ਵੱਡਾ ਖ਼ਜ਼ਾਨਾ ਵੱਖ-ਵੱਖ ਜੁਗ-ਗਰਦੀਆਂ ਦੀ ਭੇਟ ਚੜ੍ਹ ਚੁੱਕਾ ਹੈ। ਵੱਡਾ ਨੁਕਸਾਨ ੧੯੪੭ ਈ. ਦੀ ਵੰਡ ਸਮੇਂ ਹੋਇਆ ਹੈ। ਘਰਾਂ, ਡੇਰਿਆਂ, ਸੰਸਥਾਵਾਂ ਵਿਚ ਵੱਖ-ਵੱਖ ਰੂਪਾਂ ਵਿਚ ਅਨੇਕ ਗੁਰਸਿੱਖਾਂ ਦੇ ਨਿੱਜੀ ਪੁਸਤਕਾਲੇ-ਭੰਡਾਰ ਪਾਕਿਸਤਾਨ ਵਿਚ ਰਹਿ ਗਏ ਅਤੇ ਉਨ੍ਹਾਂ ਦਾ ਕੋਈ ਵਾਲੀਵਾਰਸ ਨਾ ਹੋਣ ਕਾਰਨ ਸਮੇਂ ਨਾਲ ਉਹ ਨਸ਼ਟ/ਖਤਮ ਹੋ ਚੁੱਕੇ ਹਨ। ਚੰਗੇ ਭਾਗਾਂ ਨਾਲ ਜੇ ਕੋਈ ਬਚੇ ਵੀ ਹੋਣ ਤਾਂ ਅਜੇ ਤਕ ਸਾਡੀ ਪਹੁੰਚ ਨਹੀਂ ਹੋ ਸਕੀ। ਵਰਤਮਾਨ ਸਥਿਤੀ ਵੀ ਸੰਤੋਸ਼ਜਨਕ ਨਹੀਂ ਰਹੀ। ਵਿਚਾਰਵਾਨਾਂ ਨੂੰ ਦਹਾਕਿਆਂ ਤੋਂ ਪੰਥਕ ਪੱਧਰ ਦੀ ਕੋਈ ਐਸੀ ਵਿਉਂਤਬੰਦੀ ਉਲੀਕਣ ਦੀ ਵੱਡੀ ਲੋੜ ਮਹਿਸੂਸ ਹੋ ਰਹੀ ਹੈ ਕਿ ਵਿਧੀਵਤ ਜਾਂ ਗ਼ੈਰ-ਵਿਧੀਵਤ ਢੰਗ ਨਾਲ ਅਜਿਹੇ ਖ਼ਜ਼ਾਨੇ ਨੂੰ ਤਲਾਸ਼ਿਆ (ਟਰੇਸਿਆ), ਪ੍ਰਾਪਤ ਕੀਤਾ ਅਤੇ ਸੰਭਾਲਿਆ ਜਾ ਸਕੇ। ੧੯੮੪ ਈ. ਦੇ ਘੱਲੂਘਾਰੇ ਸਮੇਂ ਨਸ਼ਟ

ਕੀਤੀ ਗਈ ਰੈਫਰੈਂਸ ਲਾਇਬ੍ਰੇਰੀ ਤੋਂ ਵੀ ਅਸੀਂ ਬਹੁਤਾ ਸਬਕ ਨਹੀਂ ਸਿੱਖਿਆ।

-੩-

ਗੁਰਮੁਖੀ ਹੱਥ-ਲਿਖਤ ਸਾਹਿਤ ਦੀ ਸਾਂਭ-ਸੰਭਾਲ ਦਾ ਪਹਿਲਾ ਕਾਰਜ, ਇਨ੍ਹਾਂ ਦੇ ਥਹੁ-ਪਤੇ ਅਤੇ ਤਲਾਸ਼ ਨਾਲ ਜੁੜਿਆ ਹੋਇਆ ਹੈ। ਇਸ ਸੰਬੰਧ ਵਿਚ ਸ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਗੰਡਾ ਸਿੰਘ, ਡਾ. ਕਿਰਪਾਲ ਸਿੰਘ, ਕ੍ਰਿਸਟੌਫਰ ਸ਼ੈਕਲ ਸਮੇਤ ਕਈ ਵਿਦਵਾਨਾਂ ਨੇ ਪੁਸਤਕ ਸੂਚੀਆਂ (catalogues/bibliographies) ਦੇ ਰੂਪ ਵਿਚ ਗੁਰਮੁਖੀ ਹੱਥ-ਲਿਖਤਾਂ ਬਾਰੇ ਟੋਹ ਦੇਣ ਵਾਲੇ ਮਹੱਤਵਪੂਰਨ ਕਾਰਜ ਕੀਤੇ ਹਨ। ਪ੍ਰੋ. ਗੁਰਮੁਖ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਵੀਰ ਸਿੰਘ, ਕਰਮ ਸਿੰਘ ਹਿਸਟੋਰੀਅਨ, ਅਕਾਲੀ ਕੌਰ ਸਿੰਘ ਨਿਹੰਗ, ਸ. ਰਣਧੀਰ ਸਿੰਘ (ਡੂਮਛੇੜੀ), ਗਿਆਨੀ ਗਰਜਾ ਸਿੰਘ ਸਮੇਤ ਕੁਝ ਚੋਣਵੇਂ ਵਿਦਵਾਨ ਐਸੇ ਹਨ ਜਿਨ੍ਹਾਂ ਪੁਰਾਤਨ ਗੁਰਮੁਖੀ ਹੱਥ-ਲਿਖਤਾਂ ਦਾ ਵਿਗਿਆਨਕ ਢੰਗ ਨਾਲ ਬਾਖੂਬੀ ਸੰਪਾਦਨ ਕਰਕੇ ਪ੍ਰਕਾਸ਼ਿਤ ਕਰਨ/ਕਰਾਉਣ ਦੀ ਰੀਤ ਤੋਰੀ।

ਦੂਜਾ, ਅਹਿਮ ਸਰੋਕਾਰ ਉਪਲਬਧ ਗੁਰਮੁਖੀ ਲਿਖਤਾਂ ਦੇ ਸੰਪਾਦਨ ਅਤੇ ਪ੍ਰਕਾਸ਼ਨ ਦੇ ਵਿਧੀ-ਵਿਧਾਨ ਬਾਰੇ ਹੈ। ਹੱਥ-ਲਿਖਤਾਂ ਦੀ ਖੋਜ ਅਤੇ ਸੰਪਾਦਨ ਦੇ ਸੰਬੰਧ ਵਿਚ ਡਾ. ਦੇਵਿੰਦਰ ਸਿੰਘ ਵਿਦਿਆਰਥੀ, ਡਾ. ਪਿਆਰ ਸਿੰਘ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਗੋਬਿੰਦ ਸਿੰਘ ਲਾਂਬਾ ਆਦਿ ਵਿਦਵਾਨਾਂ ਵੱਲੋਂ ਸੰਪਾਦਨ ਦੇ ਵਿਧੀ-ਵਿਧਾਨ ਬਾਰੇ ਕੀਤਾ ਕਾਰਜ, ਯਾਦ ਰੱਖਣਯੋਗ ਅਤੇ ਨਵੀਂ ਪੀੜ੍ਹੀ ਦੇ ਖੋਜਾਰਥੀਆਂ ਲਈ ਮਾਰਗ-ਦਰਸ਼ਕ ਹੈ। ਇਸ ਦਿਸ਼ਾ ਵਿਚ ਪ੍ਰੋ. ਗੁਰਮੁਖ ਸਿੰਘ, ਗਿਆਨੀ ਸੋਹਣ ਸਿੰਘ ਸੀਤਲ, ਡਾ. ਰਤਨ ਸਿੰਘ ਜੱਗੀ, ਡਾ. ਬਲਵੰਤ ਸਿੰਘ ਢਿੱਲੋਂ ਸਮੇਤ ਦਰਜਨਾਂ ਹੋਰ ਵਿਦਵਾਨਾਂ ਨੇ ਆਪਣਾ ਭਰਪੂਰ ਯੋਗਦਾਨ ਪਾਇਆ, ਜਾਂ ਪਾ ਰਹੇ ਹਨ।

ਸ. ਮਨੋਹਰ ਸਿੰਘ ਮਾਰਕੋ, ਡਾ. ਦਰਸ਼ਨ ਸਿੰਘ ਤਾਤਲਾ ਵਰਗੇ ਸੰਸਾਰ ਪ੍ਰਸਿੱਧ ਸਿੱਖ ਵਿਦਵਾਨਾਂ ਨੂੰ ਇਸ ਮਲਾਲ ਵਿਚ ਹੀ ਦੁਨੀਆ ਤੋਂ ਰੁਖਸਤ ਹੋਣਾ ਪਿਆ ਕਿ ਸਿੱਖ ਰੈਂਫਰੈਂਸ ਲਾਇਬ੍ਰੇਰੀ ਵਰਗੀਆਂ ਅਹਿਮ ਧਰੋਹਰਾਂ ਦੀਆਂ ੧੯੮੪ ਈ. ਤੋਂ ਪਹਿਲਾਂ ਮਾਈਕਰੋਫਿਲਮਾਂ ਕਿਉਂ ਨਹੀਂ ਬਣ ਸਕੀਆਂ। ਅਜਿਹੇ ਮਹੱਤਵਪੂਰਨ ਕਾਰਜਾਂ ਦੀ ਅਹਿਮੀਅਤ ਬਾਰੇ ਅਸੀਂ ਗੰਭੀਰਤਾ ਨਾਲ ਨਹੀਂ ਸੋਚਿਆ। ਅਜਿਹੇ ਅਹਿਮ ਕਾਰਜ, ਸਾਡੀਆਂ ਪੰਥਕ ਪਹਿਲਤਾਵਾਂ (priorities) ਤੋਂ ਬਹੁਤ ਪਰ੍ਹੇ ਰਹਿ ਜਾਂਦੇ ਹਨ। ਇਸ ਪ੍ਰਤੀ ਥੋੜ੍ਹੀ-ਬਹੁਤ ਹੋਸ਼, ਵੱਡੇ ਨੁਕਸਾਨ ਹੋ ਜਾਣ ਤੋਂ ਬਾਅਦ ਹੀ ਆਉਂਦੀ ਹੈ।

ਡਾ. ਗੰਡਾ ਸਿੰਘ, ਸ. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ. ਪ੍ਰੀਤਮ ਸਿੰਘ, ਡਾ. ਦੇਵਿੰਦਰ ਸਿੰਘ ਵਿਦਿਆਰਥੀ ਵਰਗੇ ਵਿਦਵਾਨ ਪੰਜਾਬ ਵਿਚਲੀ ਹੱਥ-ਲਿਖਤਾਂ ਦੀ

ਪਰੰਪਰਾ ਬਾਰੇ ਦਹਾਕਿਆਂ ਤਕ ਢੰਡੋਰਾ ਦੇ ਕੇ ਜਗਾਉਂਦੇ ਰਹੇ ਹਨ। ਉਨ੍ਹਾਂ ਵਿਦਵਾਨਾਂ ਨੇ ਜਿੱਥੇ ਪੰਜਾਬ ਦੀ ਇਸ ਅਮੀਰ ਪਰੰਪਰਾ ਦੀ ਟੋਹ ਦਿੱਤੀ, ਉੱਥੇ ਇਸ ਵਿਰਾਸਤ ਦੀ ਸਾਂਭ-ਸੰਭਾਲ ਦਾ ਨਿਰੰਤਰ ਹੋਕਾ ਵੀ ਦਿੰਦੇ ਰਹੇ।

ਜ਼ਿਮੇਵਾਰੀਆਂ ਤੋਂ ਅਣਦੇਖੀ ਅਤੇ ਅਣਜਾਣਤਾ ਦੀ ਭੇਟ ਚੜ੍ਹੀਆਂ ਜਿਹੜੀਆਂ ਅਣਗਿਣਤ ਵਿਰਾਸਤੀ ਲਿਖਤਾਂ ਸਾਡੇ ਧਿਆਨ ਤੋਂ ਪਰ੍ਹੇ ਰਹਿ ਗਈਆਂ, ਡਾ. ਵਿਦਿਆਰਥੀ ਉਨ੍ਹਾਂ ਦੇ ਵੇਰਵੇ ਬਹੁਤ ਹੀ ਸੰਜੀਦਗੀ ਨਾਲ ਸਾਹਮਣੇ ਲਿਆਉਂਦੇ ਹਨ:

ਪੰਜਾਬੀ ਲਿਖਤਾਂ ਦਾ ਇਕ ਅਜਿਹਾ ਭੰਡਾਰ ਵੀ ਹੈ ਜਿਸ ਨੂੰ ਪੰਜਾਬੀ ਸਾਹਿਤ ਵਿਚ ਕੋਈ ਥਾਂ ਨਹੀਂ ਮਿਲੀ। ਜਿਹਾ ਕਿ ਪੁਰਾਤਨ ਲਿਖਤੀ ਡਾਇਰੀਆਂ, ਰੋਜ਼ਨਾਮਚੇ, ਚਿੱਠੀਆਂ, ਦੁਕਾਨਦਾਰਾਂ ਦੇ ਲੇਖੇ-ਪੱਤੇ ਅਤੇ ਘਰੇਲੂ ਹਿਸਾਬ ਕਿਤਾਬ ਦੀਆਂ ਬਹੀਆਂ-ਚੁਪੱਤੀਆਂ; ਸਾਂਸੀਆਂ, ਭੱਟਾਂ, ਡੂਮਾਂ, ਭਿਰਾਈਆਂ ਦੀਆਂ ਨਿੰਦਾ ਉਸਤਤੀਆਂ, ਕੁਰਸੀ-ਨਾਮੇ, ਬੰਸਾਵਲੀਆਂ, ਵਾਹਰਾਂ-ਭੇੜਿਆਂ ਦੀਆਂ ਪੌੜੀਆਂ, ਬਾਤਾਂ, ਘਰੋਗੀ ਤੇ ਕਾਰੋਬਾਰੀ ਲੈਣ ਦੇਣ ਦੀਆਂ ਲਿਖਤਾਂ, ਵਿਆਹਾਂ ਢੰਗਾਂ ਸਮੇਂ ਦੇ ਰਸਮਾਂ-ਰੀਤਾਂ ਦੇ ਲੇਖੇ, ਜਾਇਦਾਦਾਂ ਦੇ ਪੱਟੇ, ਸਾਧਾਂ-ਸੰਤਾਂ ਦੀਆਂ ਗੋਸ਼ਟੀਆਂ ਤੇ ਪਰਿਚਈਆਂ, ਪਿੰਡਾਂ ਜਾਂ ਪੱਤੀਆਂ ਠੁਲ੍ਹਿਆਂ, ਭਾਈਚਾਰਿਆਂ ਦੀਆਂ ਪੰਚੈਤਾਂ ਇਕੱਠਾਂ ਦੇ ਵੇਰਵੇ, ਫੁਟਕਲ ਯਾਦਦਾਸ਼ਤਾਂ, ਝਗੜਿਆਂ-ਝੇੜਿਆਂ ਦੇ ਮਹਿਜ਼ਰਨਾਮੇ, ਕਰਾਰਨਾਮੇਂ ਆਦਿ ਅਤੇ ਸਰਲ ਸਾਧਾਰਣ ਪੇਂਡੂ ਕਵੀਆਂ ਦੀਆਂ ਖੁੱਲ੍ਹੀਆਂ ਠੁਲ੍ਹੀਆਂ ਰਚਨਾਵਾਂ, (ਜਿਨ੍ਹਾਂ ਵਿਚੋਂ ਸਾਹਿਤਿਕ ਕਲਾ-ਕਾਰੀਆਂ ਦੀ ਭਾਲ ਵਿਅਰਥ ਹੋਵੇਗੀ), ਹੋਰ ਭਾਵੇਂ ਕਿਸੇ ਦੇ ਕੁਝ ਕੰਮ ਨਾ ਆ ਸਕਣ, ਦਰਿਆਵਾਂ ਵਿਚ ਰੋੜ੍ਹੀਆਂ ਜਾਣ ਜਾਂ ਬੁੱਢੀਆਂ ਹੱਥੋਂ ਗਾਲੀਆਂ ਜਾ ਕੇ ਗੋਹਲੇ ਬਣਾਉਣ ਤੋਂ ਕਿਧਰੇ ਵੱਧ ਖੋਜੀਆਂ ਦੇ ਕੰਮ ਦੀਆਂ ਹਨ। ਉਨ੍ਹਾਂ ਵਿਚੋਂ ਖੋਜੀਆਂ ਲਈ ਦੁਰਲੱਭ ਤੱਥਾਂ ਤੇ ਤੱਤਾਂ ਦਾ ਖ਼ਜ਼ਾਨਾ ਲੁਕਿਆ ਹੋਇਆ ਹੈ ਅਤੇ ਅਨੇਕਾਂ ਘਟਨਾਵਾਂ ਦੀਆਂ ਵਿਸ਼ਵਾਸ ਯੋਗ ਤਿੱਥਾਂ-ਤਾਰੀਖ਼ਾਂ ਦਰਜ ਹਨ, ਅਨੇਕਾਂ ਹੋਈਆਂ-ਅਣਹੋਈਆਂ ਦੇ ਕਿੱਸੇ ਸਾਂਭੇ ਹੋਏ ਹਨ ਅਤੇ ਅਨੇਕਾਂ ਕਵੀਆਂ ਲੇਖਕਾਂ ਦੇ ਜਨਮ-ਸਥਾਨਾਂ ਤੇ ਜੰਮਣ-ਮਰਨ ਦੇ ਵੇਰਵੇ ਅੰਕਿਤ ਹਨ।[੪]

ਹੋਰਨਾਂ ਦੇਸ਼ਾਂ ਦੇ ਪੜ੍ਹਿਆਂ ਲਿਖਿਆਂ ਨੇ ਸਭ ਤੋਂ ਪਹਿਲਾਂ ਆਪਣੇ ਵਿਰਸੇ ਨੂੰ ਸਾਂਭਣ ਅਤੇ ਉਸ ਦੀਆਂ ਸੂਚੀਆਂ ਆਦਿ ਸੰਪਾਦਿਤ ਕਰਨ ਵੱਲ ਧਿਆਨ ਦਿੱਤਾ ਹੈ ਅਤੇ ਨਵੇਂ ਖੋਜਾਰਥੀ ਨੂੰ ਬਹੁਤਾ ਹਨੇਰੇ ਵਿਚ ਭਟਕਣਾ ਨਹੀਂ ਪੈਂਦਾ। ਸਾਡੇ ਅਜੇ ਇਸ ਪਾਸੇ ਪਹਿਲ, ਸ਼ਾਇਦ, ਡਾ. ਗੰਡਾ ਸਿੰਘ ਨੇ 'ਸਿੱਖ ਇਤਿਹਾਸ ਦੇ ਸ੍ਰੋਤਾਂ' ਬਾਰੇ ਉਰਦੂ ਅਤੇ ਅੰਗਰੇਜ਼ੀ ਵਿਚ ਸੂਚੀਆਂ ਪ੍ਰਕਾਸ਼ਤ ਕਰਵਾ ਕੇ ਕੀਤੀ ਹੈ। ਪੰਜਾਬ ਸਰਕਾਰ ਦੀਆਂ ਰੀਕਾਰਡ ਸੂਚੀਆਂ ੧੯੪੫ ਤਕ ਬਕਾਇਦਾ ਛਪਦੀਆਂ ਰਹੀਆਂ ਹਨ। ਮਹਾਰਾਜਾ ਰਣਜੀਤ ਸਿੰਘ ਦੇ ਕੁਝ ਰੀਕਾਰਡ ਦੀ ਸੂਚੀ ਡਾ. ਸੀਤਾ ਰਾਮ

ਕੋਹਲੀ ਨੇ ਅੰਗਰੇਜ਼ੀ ਵਿਚ ਸੰਪਾਦਿਤ ਕਰ ਕੇ ਛਾਪੀ ਹੈ। ਹੱਥ-ਲਿਖਤ ਪੰਜਾਬੀ ਪੋਥੀਆਂ ਅਤੇ ਗ੍ਰੰਥਾਂ ਦੀਆਂ ਸੂਚੀਆਂ ਤਿਆਰ ਕਰਨ ਦੀ ਪਹਿਲ ਪੈਪਸੂ ਦੇ ਮਹਿਕਮਾ ਪੰਜਾਬੀ (ਹੁਣ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ) ਲਈ ਗਿ. ਸ਼ਮਸ਼ੇਰ ਸਿੰਘ 'ਅਸ਼ੋਕ' ਨੇ ਕੀਤੀ। ਇਹ ਸੂਚੀ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਮਿਲਦੀ ਹੈ। ਸਿੱਖ ਰੈਫਰੈਂਸ ਲਾਇਬ੍ਰੇਰੀ ਦੇ ਸੰਗ੍ਰਹਿ ਵਿਚ ਸਾਂਭੀਆਂ ਲਿਖਤਾਂ ਦੀ ਸੂਚੀ ਵੀ 'ਅਸ਼ੋਕ' ਵੱਲੋਂ ਸੰਪਾਦਿਤ ਹੋ ਕੇ ਛਪ ਚੁੱਕੀ ਹੋਈ ਹੈ। ਖਾਲਸਾ ਕਾਲਜ ਦੇ 'ਸਿੱਖ' ਇਤਿਹਾਸ ਖੋਜ ਵਿਭਾਗ' ਵਿਚ ਪਈਆਂ ਪੰਜਾਬੀ ਅਤੇ ਫ਼ਾਰਸੀ ਲਿਖਤਾਂ ਦਾ ਸੂਚੀ ਪੱਤ੍ਰ ਛਪਿਆ ਹੋਇਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀਆਂ ਸੂਚੀਆਂ ਵੀ ਮਿਲ ਜਾਂਦੀਆਂ ਹਨ, ਪੰਜਾਬ ਪੁਰਾਤਤਵ ਵਿਭਾਗ, ਪਟਿਆਲਾ ਦੀ ਸੂਚੀ, ਸਾਈਕਲੋ ਸਟਾਈਲ ਕੀਤੀ ਹੋਈ, ਮੌਜੂਦ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਅਤੇ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਜਾਂ ਪਬਲਿਕ ਲਾਇਬਰੇਰੀ, ਪਟਿਆਲਾ ਦੀਆਂ ਬਹੁਤੀਆਂ ਹੱਥ-ਲਿਖਤਾਂ ਦਾ ਵੇਰਵਾ ਭਾਸ਼ਾ ਵਿਭਾਗ ਵੱਲੋਂ ਛਪਵਾਈਆਂ 'ਪੰਜਾਬੀ ਹੱਥ-ਲਿਖਤਾਂ ਦੀ ਸੂਚੀ' ਦੀਆਂ ਦੋਹਾਂ ਜਿਲਦਾਂ ਵਿਚ ਆ ਗਿਆ ਸਮਝਿਆ ਜਾਂਦਾ ਹੈ। ਇਨ੍ਹਾਂ ਸੂਚੀਆਂ ਵਿਚ ਪੁਸਤਕਾਂ ਬਾਰੇ ਕਾਫ਼ੀ ਜਾਣਕਾਰੀ ਦਿੱਤੀ ਹੋਈ ਹੈ, ਪਰ ਪੁਸਤਕਾਂ ਦੇ ਲੇਖਕਾਂ ਬਾਰੇ ਜਾਣਕਾਰੀ ਦੇਣ ਵਾਲੇ ਸ੍ਰੋਤਾਂ ਦੀ ਥੁੜ੍ਹ ਅਣਹੋਂਦ ਤਕ ਅੱਪੜੀ ਹੋਈ ਹੈ। ਅਜੇ ਵੀ ਕਈ ਨਿੱਜੀ-ਸੰਗ੍ਰਹਿ ਖੋਜੀਆਂ ਦੀਆਂ ਨਜ਼ਰਾਂ ਤੋਂ ਉਹਲੇ ਹੀ ਹਨ, ਜਿਵੇਂ ਕਿ ਪ੍ਰੋ. ਪ੍ਰੀਤਮ ਸਿੰਘ ਦਾ ਅਤੇ ਡਾ. ਗੰਡਾ ਸਿੰਘ ਜਾਂ ਗਿਆਨੀ ਗੁਰਦਿਤ ਸਿੰਘ ਦਾ ਸੰਗ੍ਰਹਿ, ਪਟਿਆਲੇ ਵਿਚ ਹਨ।[੫]

ਡਾ. ਦੇਵਿੰਦਰ ਸਿੰਘ ਵਿਦਿਆਰਥੀ ਨੇ ਹੱਥ-ਲਿਖਤਾਂ ਦੀ ਟੋਹ (ਥਹੁ-ਪਤਾ) ਦੱਸਣ ਵਾਲੇ ਖੋਜ ਕਾਰਜਾਂ ਸੰਬੰਧੀ ਸੰਖੇਪ ਵੇਰਵਾ ਦਿੰਦਿਆਂ, ਹੋਣਯੋਗ ਰਹਿੰਦੇ ਕਾਰਜਾਂ ਬਾਰੇ ਇਸ ਖੇਤਰ ਦੇ ਖੋਜਕਾਰਾਂ ਦੀ ਅਗਵਾਈ ਵੀ ਕੀਤੀ ਹੈ। ਉਨ੍ਹਾਂ ਬੜੇ ਵਿਸਥਾਰ ਨਾਲ ਖੋਜਕਾਰਾਂ ਨੂੰ ਇਸ ਦਿਸ਼ਾ ਵਿਚ ਕਾਰਜ ਕਰਨ ਲਈ ਪ੍ਰੇਰਨਾ ਦਿੰਦਿਆਂ ਲਿਖਿਆ ਹੈ:

"ਖੋਜੀਆਂ ਲਈ ਮੇਰਾ ਸੁਝਾਅ ਹੈ ਕਿ ਤੁਹਾਡੀ ਪਹੁੰਚ ਦੇ ਦਾਇਰੇ ਵਿਚ, ਜਿੱਥੇ ਕਿਧਰੇ ਕਿਸੇ ਜਨਤਕ ਜਾਂ ਨਿੱਜੀ ਸੰਗ੍ਰਹਿ ਵਿਚ ਕੋਈ ਵੀ ਲਿਖਤਾਂ ਸਾਂਭੀਆਂ ਹੋਣ ਉੱਥੇ ਲਗਦੀ ਵਾਹ ਹੇਠ ਲਿਖੇ ਚਾਰ ਕੰਮ ਜ਼ਰੂਰ ਕਰੋ:

੧. ਜਿੰਨੀਆਂ ਲਿਖਤਾਂ ਮਿਲ ਸਕਣ ਉਨ੍ਹਾਂ ਦੀ ਕਾਲਕ੍ਰਮ ਅਨੁਸਾਰ ਸੂਚੀ ਬਣਾਉ।
੨ .ਉਨ੍ਹਾਂ ਵਿਚ ਨਾਵਾਂ-ਥਾਵਾਂ ਦੀਆਂ ਫਰਦਾਂ ਬਣਾਉ ਅਤੇ ਲਿਖਤਾਂ ਦੀ ਸੰਭਾਲ ਕਰੋ।
੩. ਉਨ੍ਹਾਂ ਵਿਚ ਵਰਣਿਤ ਤੱਥਾਂ ਦਾ ਵੇਰਵਾ ਤਿਆਰ ਕਰੋ, ਕਰਤਾ ਬਾਰੇ ਜਾਣਕਾਰੀ ਨੋਟ ਕਰੋ।
੪. ਜਿੱਥੋਂ ਤਕ ਹੋ ਸਕੇ, ਉਨ੍ਹਾਂ ਲਿਖਤਾਂ ਤੋਂ ਪ੍ਰਾਪਤ ਸੂਚਨਾਵਾਂ ਨੂੰ, ਇਕੱਤਰ ਕਰ ਕੇ,

ਵਰ੍ਹੇ ਵੰਡ ਅਨੁਸਾਰ ਜਾਂ ਵਿਸ਼ੇ ਵੰਡ ਅਨੁਸਾਰ ਤਰਤੀਬ ਦੇ ਕੇ ਪ੍ਰਕਾਸ਼ਿਤ ਕਰਵਾਓ। ਸਾਡੀਆਂ ਤਿੰਨਾਂ ਯੂਨੀਵਰਸਿਟੀਆਂ ਦੇ ਖੋਜ-ਪੱਤਰ ਛਾਪਣ ਵਿਚ ਤੁਹਾਡੇ ਸਹਾਇਕ ਹੋਣਗੇ।

ਉਹ ਅੱਗੇ ਲਿਖਦੇ ਹਨ ਕਿ ਵਿਭਾਗੀ ਤੌਰ ਉੱਤੇ ਭਾਸ਼ਾ ਵਿਭਾਗ ਦਾ ਅਜਿਹੇ ਸਾਰੇ ਉੱਦਮਾਂ ਵਿਚ ਹੱਥ ਵੰਡਾਉਣਾ ਵਿਭਾਗ ਦੇ ਮੰਤਵਾਂ ਵਿਚ ਸ਼ਾਮਿਲ ਹੈ। ਮੈਂ ਬੇਨਤੀ ਕਰਾਂਗਾ:

**੧.** ਪਿੰਡ ਪਿੰਡ ਅਜਿਹੀਆਂ ਪੁਰਾਣੀਆਂ ਲਿਖਤਾਂ ਜੋ ਸਾਹਿਤਿਕ, ਸਮਾਜਿਕ, ਇਤਿਹਾਸਿਕ, ਭੂਗੋਲਿਕ, ਆਰਥਿਕ ਤੱਤਾਂ ਅਤੇ ਤੱਥਾਂ ਉੱਤੇ ਰੋਸ਼ਨੀ ਪਾਉਂਦੀਆਂ ਹੋਣ, ਡੱਕ ਕੇ ਰੱਖੇ ਬਸਤਿਆਂ, ਭੰਡਾਰਾਂ, ਸੰਦੂਕਾਂ ਵਿੱਚੋਂ ਕਢਵਾ ਕੇ ਉਨ੍ਹਾਂ ਦੀ ਸਾਂਭ-ਸੰਭਾਲ ਵਿਗਿਆਨਕ ਢੰਗਾਂ ਨਾਲ ਕਰਵਾਉਣ ਦੀਆਂ ਯੋਜਨਾਵਾਂ ਤਿਆਰ ਕਰੋ;
**੨.** ਗੌਰਮਿੰਟ ਰੀਕਾਰਡ ਆਫਿਸਾਂ, ਰਜਿਸਟਰੇਸ਼ਨ ਦੇ ਦਫਤਰਾਂ ਆਦਿ ਵਿੱਚੋਂ ਪੁਰਾਣੀਆਂ ਦਸਤਾਵੇਜ਼ਾਂ ਦੇ ਕਲੰਦਰੇ ਬਣਵਾਉਣ ਦਾ ਕੋਈ ਜਤਨ ਅਰੰਭ ਕਰੋ;
**੩.** ਖਰਾਬ ਹੋ ਰਹੇ ਦਸਤਾਵੇਜ਼ਾਂ, ਪੁਸਤਕਾਂ, ਗ੍ਰੰਥਾਂ, ਗੁਟਕਿਆਂ ਦੀ ਮੁਰੰਮਤ ਵਿਚ ਸਹਾਈ ਹੋ ਕੇ, ਇਸ ਅਮੋਲਕ ਵਿਰਸੇ ਨੂੰ ਨਸ਼ਟ ਹੋਣ ਤੋਂ ਬਚਾਉਣ ਦੀ ਗੱਲ ਤੋਰੋ;
**੪.** ਜ਼ਰੂਰੀ ਦਸਤਾਵੇਜ਼ਾਂ ਦੀਆਂ ਮਾਈਕਰੋ-ਫਿਲਮਾਂ, ਜ਼ੀਰਾਕਸ ਕਾਪੀਆਂ, ਕਲਰ ਸਲਾਈਡਾਂ ਆਦਿ ਪ੍ਰਾਪਤ ਕਰਨ ਅਤੇ ਸੰਭਾਲਣ ਦਾ ਪ੍ਰਬੰਧ ਕਰਨ ਲਈ ਯੋਜਨਾਵਾਂ ਬਣਾਓ।

**ਸਰਕਾਰ ਨੂੰ ਮੇਰੀ ਪ੍ਰਾਰਥਨਾ ਹੋਵੇਗੀ ਕਿ:**

**(ੳ)** ਸਾਰੀਆਂ ਹੱਥ-ਲਿਖਤਾਂ, ਖ਼ਾਸ ਕਰਕੇ ਜਿਨ੍ਹਾਂ ਦੇ ਇੱਕੋ ਇਕ ਉਤਾਰੇ ਮਿਲਦੇ ਹਨ, ਜ਼ੀਰਾਕਸ ਕਰਵਾ ਕੇ ਜ਼ਿਲ੍ਹਾ ਲਾਇਬ੍ਰੇਰੀਆਂ ਵਿਚ ਖੋਜੀਆਂ ਨੂੰ ਮੁਹੱਈਆ ਕਰਵਾਉਣਾ;

**(ਅ)** ਪ੍ਰਮਾਣਿਕ ਵਿਦਵਾਨਾਂ ਪਾਸ ਸੂਚੀਆਂ ਭੇਜੀਆਂ ਜਾਣ ਅਤੇ ਜਿਨ੍ਹਾਂ ਰਚਨਾਵਾਂ ਵਿਚ ਉਹ ਰੁਚੀ ਲੈਣ, ਉਨ੍ਹਾਂ ਦੇ ਜ਼ੀਰਾਕਸ ਭੇਜ ਕੇ ਖੋਜ ਲਈ ਪ੍ਰੇਰਨਾ ਕੀਤੀ ਜਾਵੇ;

**(ੲ)** ਖੋਜ-ਪੁਸਤਕਾਂ ਦੇ ਪ੍ਰਕਾਸ਼ਨ ਲਈ ਬੈਂਕ-ਕਰਜ਼ਿਆਂ ਸਬਸਿਡੀਆਂ ਦੀ ਸਹੂਲਤ ਦਿੱਤੀ ਜਾਵੇ;

**(ਸ)** ਲਾਗਲੀਆਂ ਰਾਜ-ਸਰਕਾਰਾਂ ਨਾਲ ਵਿਚਾਰ ਕਰਕੇ ਗਿਆਨ-ਬੈਂਕ ਬਣਾਏ ਜਾਣ, ਜਿੱਥੋਂ ਇਲਾਕਾਈ ਜਾਣਕਾਰੀ ਸੂਚਨਾ ਕੇਂਦਰਾਂ ਨੂੰ ਭੇਜੀ ਅਤੇ ਹਾਸਿਲ ਕੀਤੀ ਜਾ ਸਕੇ। ਲਿਖਤਾਂ ਦੇ ਜ਼ੀਰਾਕਸ ਉਤਾਰੇ ਲਾਗਤ ਮਾਤਰ ਉਤੇ ਬਿਨਾਂ ਕਿਸੇ ਹਾਣ ਲਾਭ ਦੇ, ਖੋਜਾਰਥੀਆਂ ਨੂੰ ਮੁਹੱਈਆ ਕਰਾਏ ਜਾਣ ਦਾ ਆਦੇਸ਼ ਦਿੱਤਾ ਜਾਵੇ"।[੬]

-੪-

ਵਰਤਮਾਨ ਦੌਰ ਵਿਚ ਕਈ ਥਾਂਵਾਂ ਉਤੇ ਸ਼ਰਧਾਵਾਨ ਸਿੱਖਾਂ ਵੱਲੋਂ ਸ਼ਰਧਾਵੱਸ ਗੁਰਮੁਖੀ ਹੱਥ-ਲਿਖਤਾਂ ਬਿਰਧ ਸਰੂਪਾਂ, ਪੋਥੀਆਂ ਅਤੇ ਗੁਟਕਾ ਸਾਹਿਬਾਨ ਸਮੇਤ ਵੱਖ ਵੱਖ ਖਸਤਾ ਹਾਲਤ ਲਿਖਤਾਂ ਦੀ ਸਸਕਾਰ-ਸੇਵਾ ਹਿਤ ਅੰਗੀਠੇ ਬਣਾ ਰੱਖੇ ਹਨ। ਪਹਿਲਾਂ ਪਹਿਲ ਇਨ੍ਹਾਂ ਸਥਾਨਾਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਿਰਧ ਸਰੂਪਾਂ ਜਾਂ ਫਟੇ ਹੋਏ ਪਤਰਿਆਂ ਵਾਲੀਆਂ ਪੋਥੀਆਂ, ਗੁਟਕਿਆਂ ਦਾ ਸਸਕਾਰ ਕੀਤਾ ਜਾਂਦਾ ਸੀ। ਹੌਲੀ-ਹੌਲੀ ਹੋਰ ਧਾਰਮਿਕ ਅਤੇ ਸਾਹਿਤਕ ਪੁਸਤਕਾਂ, ਰਸਾਲੇ ਆਦਿ ਵੀ ਆਉਣੇ ਸ਼ੁਰੂ ਹੋ ਗਏ। ਹੁਣ ਹਾਲਾਤ ਇਹ ਹਨ ਕਿ ਸਸਕਾਰ ਸੇਵਾ ਦੇ ਇਨ੍ਹਾਂ ਅਸਥਾਨਾਂ (ਅੰਗੀਠਿਆਂ) ਨਾਲ ਸੰਭਾਲ ਹਿੱਤ ਬਣਾਏ ਕੋਠਿਆਂ ਅਤੇ ਹਾਲ-ਕਮਰਿਆਂ ਵਿਚ ਸਸਕਾਰ ਹਿਤ ਨਵੀਆਂ-ਪੁਰਾਣੀਆਂ ਧਾਰਮਿਕ ਲਿਖਤਾਂ, ਪੁਸਤਕਾਂ ਇੰਨੀ ਵੱਡੀ ਮਾਤਰਾ ਵਿਚ ਆ ਰਹੀਆਂ ਹਨ ਕਿ ਉਨ੍ਹਾਂ ਦੇ ਭੰਡਾਰਣ ਲਈ ਰੱਖਣ-ਸੰਭਾਲਣ ਦੀ ਜਗ੍ਹਾ ਹੀ ਨਹੀਂ ਬਚ ਰਹੀ।

ਧਿਆਨਯੋਗ ਗੱਲ ਇਹ ਵੀ ਹੈ ਕਿ ਸਸਕਾਰ ਹਿੱਤ ਪਹੁੰਚੇ ਗ੍ਰੰਥਾਂ, ਪੁਸਤਕਾਂ, ਰਸਾਲੇ ਆਦਿ ਜ਼ਿਆਦਾਤਰ ਨਵੇਂ ਅਤੇ ਵਰਤੋਂ ਯੋਗ ਹੁੰਦੇ ਹਨ; ਪਰ ਪ੍ਰਬੰਧਕਾਂ ਪਾਸ ਇਨ੍ਹਾਂ ਦੀ ਛਾਂਟੀ ਕਰਨ ਜਾਂ ਨਿਰਣਾਇਕ ਫੈਸਲਾ ਲੈਣ/ਕਰਨ ਦੀ ਕੋਈ ਵਿਧੀਵਤ ਵਿਵਸਥਾ, ਸਮਾਂ ਜਾਂ ਸਮਝ ਨਹੀਂ ਹੈ। ਆਮ ਲੋਕਾਂ ਅਤੇ ਸੰਗਤ ਨੂੰ ਜਾਗਰੂਕ ਕਰਨ ਦਾ ਕੋਈ ਢੰਗ-ਤਰੀਕਾ ਵੀ ਨਹੀਂ ਅਪਣਾਇਆ ਜਾ ਰਿਹਾ। ਇਨ੍ਹਾਂ ਹਜ਼ਾਰਾਂ ਦੀ ਗਿਣਤੀ ਵਿਚ ਪੁੱਜ ਰਹੇ ਧਾਰਮਿਕ ਸਾਹਿਤ ਵਿਚ ਕਾਫੀ ਗਿਣਤੀ, ਐਸੀਆਂ ਦੁਰਲਭ ਲਿਖਤਾਂ ਦੀ ਵੀ ਹੁੰਦੀ ਹੈ, ਜਿਨ੍ਹਾਂ ਨੂੰ ਆਰਕਾਈਵਜ਼ ਬਣਾ ਕੇ ਸੰਭਾਲੇ ਜਾਣ ਦੀ ਬੇਹੱਦ ਜ਼ਰੂਰਤ ਹੁੰਦੀ ਹੈ। ਭਾਵੇਂ ਹੁਣ ਹੌਲੀ-ਹੌਲੀ ਚੇਤਨਾ ਵਧ ਤਾਂ ਰਹੀ ਹੈ ਪਰੰਤੂ ਇਸ ਵਰਤਾਰੇ ਪ੍ਰਤੀ ਸੁਚੇਤਤਾ ਦੀ ਅਣਹੋਂਦ ਦੇ ਚਲਦਿਆਂ ਬੀਤੇ ਸਮੇਂ ਪਤਾ ਨਹੀਂ ਕਿੰਨਾ ਅਨਮੋਲ ਖ਼ਜ਼ਾਨਾ ਸਸਕਾਰਿਆ ਜਾ ਚੁੱਕਾ ਹੈ; ਇਹ ਡੂੰਘੀ ਸੰਜੀਦਾ ਘੋਖ-ਪੜਚੋਲ ਦਾ ਵਿਸ਼ਾ ਹੈ। ਸਾਡੇ ਕੋਲ ਇਸ ਦੇ ਬਚਾਉ ਦੀ ਕੋਈ ਟਿਕਾਊ ਅਤੇ ਠੋਸ ਯੋਜਨਾ ਨਹੀਂ ਹੈ।

ਹੱਥ-ਲਿਖਤਾਂ ਦੇ ਨਸ਼ਟ ਹੋਣ ਦੇ ਇਸ ਵਰਤਾਰੇ ਵਿਚ ਕੁਝ ਮੁੱਠੀ-ਭਰ ਅਗਿਆਨੀਆਂ ਅਤੇ ਅਗਿਆਨ ਫੈਲਾਉਣ ਵਾਲਿਆਂ ਦੀ ਵੀ ਸ਼ਮੂਲੀਅਤ ਰਹੀ ਹੈ। ਧਾਰਮਿਕ ਸ਼ਰਧਾ ਦੇ ਨਾਂ ਥੱਲੇ ਬਿਰਧ ਹੋ ਚੁੱਕੀਆਂ ਹੱਥ-ਲਿਖਤਾਂ ਨੂੰ ਚੰਗੀ-ਭਲੀ ਹਾਲਤ ਵਿਚ ਹੋਣ ਦੇ ਬਾਵਜੂਦ ਦਰਿਆਵਾਂ ਅਤੇ ਨਦੀ-ਨਾਲਿਆਂ ਵਿਚ ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਰਿਹਾ ਹੈ। ਇਹ ਵਰਤਾਰਾ ਅਜੇ ਵੀ ਜਾਰੀ ਹੈ। ਇਥੇ ਕੇਵਲ ਇੰਨਾ ਹੀ ਜ਼ਿਕਰ ਕਰਨਾ ਕਾਫੀ ਹੈ ਕਿ ਅਸੀਂ ਹੱਥ-ਲਿਖਤਾਂ ਦੇ ਰੂਪ ਵਿਚ ਅਨਮੋਲ ਪੰਥਕ ਸਰਮਾਏ ਦੀ ਕੀਮਤ/ਅਹਿਮੀਅਤ ਤੋਂ ਬੇਖ਼ਬਰ ਅਤੇ ਸਾਂਭ-ਸੰਭਾਲ ਦੇ ਮਾਮਲੇ ਵਿਚ ਬੇਹੱਦ ਗ਼ੈਰ-ਜ਼ਿੰਮੇਵਾਰ ਸਿਧ ਹੋਏ ਹਾਂ। ਦੁਖਦ ਹਾਲਾਤ ਇਹ ਹਨ ਕਿ ਨੇੜ ਭਵਿੱਖ ਵਿਚ ਇਸ ਬਾਰੇ ਧਿਆਨ ਦੇਣ ਦੇ ਆਸਾਰ ਵੀ ਨਜ਼ਰ ਨਹੀਂ ਆ ਰਹੇ।

-੫-

ਇੱਥੇ ਇਕ ਤੱਥ ਵਿਸ਼ੇਸ਼ ਤੌਰ 'ਤੇ ਜ਼ਿਕਰਯੋਗ ਹੈ ਕਿ ਪੁਰਾਤਨ ਸਿੱਖ/ਗੁਰਬਾਣੀ ਨਾਲ ਸੰਬੰਧਿਤ ਹੱਥ-ਲਿਖਤਾਂ, ਦੁਰਲੱਭ ਦਸਤਾਵੇਜ਼ਾਂ ਅਤੇ ਸਮਗਰੀ ਨੂੰ 'ਬੇਅਦਬੀ' ਤੋਂ ਬਚਾਉਣ ਦੇ ਨਾਂ ਉਤੇ ਅੰਗੀਠੇ ਬਣਾ ਕੇ ਸਸਕਾਰਨ ਦੇ ਰੁਝਾਨ ਨੂੰ ਰੋਕਣ ਲਈ ੩੧ ਮਾਰਚ, ੨੦੨੧ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਇਕ ਮਤਾ (ਹੁਕਮਨਾਮਾ) ਜਾਰੀ ਹੋ ਚੁੱਕਾ ਹੈ, ਜਿਸ ਵਿਚ ਢੁਕਵੀਆਂ ਸਖਤ ਹਦਾਇਤਾਂ ਹੇਠ ਲਿਖੇ ਅਨੁਸਾਰ ਜਾਰੀ ਕੀਤੀਆਂ ਜਾ ਚੁਕੀਆਂ ਹਨ:

**੧.** ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਨਿਗਰਾਨੀ ਹੇਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਤਿਆਰ ਕੀਤੇ ਗਏ ਅੰਗੀਠਾ ਸਾਹਿਬ ਵਿਖੇ ਫਿਲਹਾਲ ਬਿਰਧ ਪਾਵਨ ਸਰੂਪ ਅਗਨ ਭੇਟ ਕਰਨ ਦੀ ਆਗਿਆ ਹੈ। ਹਾਲ ਦੀ ਘੜੀ ਇਸ ਤੋਂ ਬਿਨਾਂ ਸੰਸਾਰ ਭਰ ਵਿਚ ਕਿਸੇ ਵੀ ਸੰਸਥਾ ਨੂੰ ਬਿਰਧ ਸਰੂਪ ਅਗਨ ਭੇਟ ਕਰਨ ਦੀ ਆਗਿਆ ਨਹੀਂ ਹੈ।

**੨.** ਕੇਵਲ ਪੂਰਨ ਰੂਪ ਵਿਚ ਬਿਰਧ ਪਾਵਨ ਸਰੂਪ ਨੂੰ ਹੀ ਅਗਨ ਭੇਟ ਕੀਤਾ ਜਾਵੇ। ਯਤਨ ਇਹ ਕੀਤਾ ਜਾਵੇ ਕਿ ਸਸਕਾਰ ਕਰਨ ਲਈ ਪੁੱਜੇ ਪਾਵਨ ਸਰੂਪਾਂ ਦੀ ਸੇਵਾ ਕਰਕੇ ਕੁਝ ਬਿਰਧ ਅੰਗ ਨਵੇਂ ਲਗਾ ਕੇ ਜਾਂ ਜਿਲਦਬੰਦੀ ਨਵੀਂ ਕਰਕੇ, ਪ੍ਰਕਾਸ਼ ਕਰਨ ਲਈ ਸੰਗਤ ਨੂੰ ਮੁਹੱਈਆ ਕਰਵਾਏ ਜਾਣ।

**੩.** ਹੱਥ-ਲਿਖਤ ਪਾਵਨ ਬਿਰਧ ਸਰੂਪ, ਗੁਟਕਾ ਸਾਹਿਬ ਅਤੇ ਪੋਥੀਆਂ ਨੂੰ ਕਿਸੇ ਵੀ ਕੀਮਤ 'ਤੇ ਅਗਨ ਭੇਟ ਕਰਨ ਦੀ ਆਗਿਆ ਨਹੀਂ ਹੈ।

**੪.** ਸੰਗਤ ਹੱਥ-ਲਿਖਤ ਪਾਵਨ ਬਿਰਧ ਸਰੂਪ, ਗੁਟਕਾ ਸਾਹਿਬ ਅਤੇ ਪੋਥੀਆਂ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਭੇਜ ਸਕਦੀਆਂ ਹਨ। ਕਿਸੇ ਵੀ ਪ੍ਰਾਈਵੇਟ ਵਿਅਕਤੀ ਨੂੰ ਸੇਵਾ ਦੇ ਨਾਮ 'ਤੇ ਪਾਵਨ ਬਿਰਧ ਸਰੂਪ ਨਾ ਦਿੱਤੇ ਜਾਣ।

**੫.** ਅਗਨ ਭੇਟ ਕਰਨ ਵਾਲੇ ਬਿਰਧ ਸਰੂਪਾਂ ਦਾ ਪੂਰਾ ਰਿਕਾਰਡ ਲਿਖਤੀ ਤੌਰ 'ਤੇ ਰੱਖਣਾ ਅਤੀ ਜ਼ਰੂਰੀ ਹੈ।

**੬.** ਸੰਗਤ ਬਿਰਧ ਸਰੂਪ, ਗੁਟਕੇ, ਪੋਥੀਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨਾਂ ਵਿਖੇ ਪਹੁੰਚਾਉਣ, ਜਿਥੋਂ ਸਤਿਕਾਰ ਸਹਿਤ ਨਿਰਧਾਰਿਤ ਅੰਗੀਠਾ ਸਾਹਿਬ ਅਸਥਾਨਾਂ 'ਤੇ ਪਹੁੰਚਾਏ ਜਾਣ।

**੭.** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਛਪਾਈ ਲੋੜ ਅਨੁਸਾਰ ਹੀ ਕੀਤੀ ਜਾਵੇ।

ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਦਿਸ਼ਾ-ਨਿਰਦੇਸ਼ਾਂ ਦੇ ਬਾਵਜੂਦ

ਆਮ ਜਨਤਾ ਵਿਚ ਜਾਗਰੂਕਤਾ ਦੀ ਵੱਡੀ ਘਾਟ ਹੈ, ਕਿਉਂਕਿ ਅਜਿਹੇ ਅਹਿਮ ਹੁਕਮਨਾਮਿਆਂ ਦੀ ਪੈਰਵੀ ਅਤੇ ਪ੍ਰਸਾਰ ਲਈ ਸਾਡੇ ਕੋਲ ਪੁਖਤਾ ਵਿਧੀ-ਵਿਵਸਥਾ ਨਾ ਹੋਣ ਕਾਰਨ ਪੰਥਕ ਵਿਰਾਸਤ ਨਸ਼ਟ ਹੋਣ ਦੀ ਪ੍ਰਕਿਰਿਆ ਨੂੰ ਰੋਕਣ ਦਾ ਕਾਰਜ ਬੇਹੱਦ ਮੁਸ਼ਕਲਾਂ ਭਰਿਆ ਬਣਿਆ ਹੋਇਆ ਹੈ।

-੬-

ਪੁਰਾਤਨ ਹੱਥ-ਲਿਖਤਾਂ, ਖਰੜਿਆਂ, ਇਤਿਹਾਸਿਕ ਸਮਗਰੀ ਜਾਂ ਦਸਤਾਵੇਜ਼ਾਂ ਦੀ ਸਾਂਭ-ਸੰਭਾਲ, ਸੁਰੱਖਿਆ ਅਤੇ ਬਾਕਾਇਦਾ ਰਿਕਾਰਡ ਲਈ ਸਿੱਖ ਆਰਕਾਈਵਜ਼ ਸਥਾਪਤ ਕਰਨਾ ਸਮੇਂ ਦੀ ਵੱਡੀ ਲੋੜ ਹੈ। ਆਰਕਾਈਵਜ਼ ਵਿਚ ਉਹ ਸਾਰੀਆਂ ਵਸਤੂਆਂ ਸ਼ਾਮਿਲ ਹੁੰਦੀਆਂ ਹਨ ਜੋ ਇਤਿਹਾਸਿਕ ਮਹੱਤਤਾ ਰਖਦੀਆਂ ਹੋਣ ਅਤੇ ਵਿਰਾਸਤ ਦੇ ਤੌਰ 'ਤੇ ਸੰਭਾਲੀਆਂ ਜਾਣ ਵਾਲੀਆਂ ਹੋਣ। ਇਨ੍ਹਾਂ ਵਸਤਾਂ ਵਿਚ ਇਤਿਹਾਸਿਕ ਮਹੱਤਤਾ ਵਾਲੀਆਂ ਹੱਥ-ਲਿਖਤਾਂ, ਦਸਤਾਵੇਜ਼, ਇਤਿਹਾਸਿਕ ਮਹੱਤਤਾ ਰੱਖਣ ਵਾਲੇ ਵਿਅਕਤੀ ਵਿਸ਼ੇਸ਼ ਨਾਲ ਜੁੜੀਆਂ ਵਸਤੂਆਂ ਜਿਵੇਂ- ਲਿਬਾਸ, ਸ਼ਸਤਰ ਆਦਿ। ਇਨ੍ਹਾਂ ਵਿੱਚੋਂ ਜੋ ਵਸਤੂਆਂ ਆਮ ਲੋਕਾਂ ਦੇ ਵੇਖਣ ਲਈ ਰੱਖੀਆਂ ਜਾ ਸਕਦੀਆਂ ਹੋਣ, ਉਨ੍ਹਾਂ ਨੂੰ ਪ੍ਰਦਰਸ਼ਨੀ ਹਾਲ ਵਿਚ ਰੱਖਿਆ ਜਾਂਦਾ ਹੈ ਅਤੇ ਜੋ ਲਿਖਤਾਂ ਜਾਂ ਵਸਤੂਆਂ ਪ੍ਰਦਰਸ਼ਿਤ ਨਾ ਕੀਤੀਆਂ ਜਾ ਸਕਣ, ਉਨ੍ਹਾਂ ਨੂੰ ਨਵੀਨਤਮ (updated) ਤਰੀਕਿਆਂ ਨਾਲ ਸੰਭਾਲ ਕੇ ਰੱਖਿਆ ਜਾਂਦਾ ਹੈ। ਇਸ ਮੰਤਵ ਲਈ ਬਣੇ ਉਸ ਸੰਗ੍ਰਹਿ-ਘਰ ਜਾਂ ਪੁਰਾਲੇਖ ਭਵਨ ਨੂੰ ਆਰਕਾਈਵਜ਼ ਕਿਹਾ ਜਾਂਦਾ ਹੈ, ਜਿਸ ਵਿਚ ਲਿਖਤੀ ਦਸਤਾਵੇਜ਼ਾਂ ਤੋਂ ਇਲਾਵਾ ਫੋਟੋਆਂ, ਨਕਸ਼ੇ, ਡਿਜੀਟਲ ਫਾਈਲਾਂ ਅਤੇ ਰਿਕਾਰਡ ਆਦਿ ਦੀ ਸੰਭਾਲ ਕੀਤੀ ਜਾਂਦੀ ਹੈ। ਆਰਕਾਈਵ ਵਿਚਲੀ ਸਮਗਰੀ ਅਤੇ ਦਸਤਾਵੇਜ਼, ਇਤਿਹਾਸਿਕ ਮਹੱਤਤਾ ਵਾਲੇ ਉਪਯੋਗੀ ਮੁਢਲੇ ਸਰੋਤ (primary sources) ਹੁੰਦੇ ਹਨ, ਜਿਨ੍ਹਾਂ ਦੀ ਆਮ ਤੌਰ 'ਤੇ ਰੁਟੀਨ ਵਰਤੋਂ ਦੀ ਇਜਾਜ਼ਤ ਨਹੀਂ ਹੁੰਦੀ। ਇਨ੍ਹਾਂ ਨੂੰ ਆਮ ਲਾਇਬ੍ਰੇਰੀ ਪੁਸਤਕਾਂ ਵਾਂਗ ਕਢਵਾਇਆ/ਜਾਰੀ ਨਹੀਂ ਕਰਵਾਇਆ ਜਾ ਸਕਦਾ। ਇਨ੍ਹਾਂ ਨੂੰ ਵਰਤਣ ਦੀ ਪ੍ਰਕਿਰਿਆ ਜਾਂ ਵਿਧੀ-ਵਿਧਾਨ, ਆਮ ਲਾਇਬ੍ਰੇਰੀ ਪੁਸਤਕਾਂ ਨਾਲੋਂ ਸਖਤ ਹੁੰਦਾ ਹੈ। ਕੁਝ ਹਾਲਤਾਂ ਵਿਚ ਮਨਾਹੀ ਵਰਗੀ ਸਥਿਤੀ ਵੀ ਹੋ ਸਕਦੀ ਹੈ।

ਆਰਕਾਈਵ ਦਸਤਾਵੇਜ਼, ਵਿਸ਼ੇਸ਼ ਅਤੇ ਦੁਰਲੱਭ ਹੋਣ ਕਰਕੇ ਇਨ੍ਹਾਂ ਦੀ ਸਾਂਭ-ਸੰਭਾਲ ਦੇ ਤਰੀਕੇ ਆਮ ਦਸਤਾਵੇਜ਼ਾਂ/ਪੁਸਤਕਾਂ ਨੂੰ ਰੱਖਣ ਵਰਗੇ ਨਹੀਂ ਹੁੰਦੇ। ਸਿੱਲ, ਕੀੜੇ, ਸਿਉਂਕ, ਧੂੜ-ਘੱਟੇ, ਚੋਰੀ ਆਦਿ ਤੋਂ ਬਚਾਉ ਲਈ ਵਿਸ਼ੇਸ਼ ਨਵੀਨਤਮ (updated) ਵਿਗਿਆਨਕ ਤਕਨੀਕਾਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਇਨ੍ਹਾਂ ਵਿਚ ਸੰਗ੍ਰਹਿ ਕੀਤੇ ਰਿਕਾਰਡ ਦੀ ਸੁਰੱਖਿਆ ਦਾ ਪੂਰਾ ਬੰਦੋਬਸਤ ਕੀਤਾ ਜਾਂਦਾ ਹੈ।

ਪੰਜਾਬ ਅਤੇ ਭਾਰਤ ਵਿਚ ਸਰਕਾਰੀ ਪੱਧਰ ਦੇ ਆਰਕਾਈਵਜ਼ ਤੋਂ ਇਲਾਵਾ

ਕੁਝ ਪ੍ਰਾਈਵੇਟ ਅਖ਼ਬਾਰਾਂ, ਚੈਨਲਾਂ ਆਦਿ ਵੱਲੋਂ ਵੀ ਕੁਝ ਜਤਨ ਹੋਏ ਹਨ। ਸਿੱਖ ਸੰਸਥਾਵਾਂ ਇਸ ਮਾਮਲੇ ਵਿਚ ਕਾਫੀ ਪਿੱਛੇ ਹਨ। ਭਾਵੇਂ ਕੁਝ ਸੱਜਣਾਂ/ਸੰਸਥਾਵਾਂ ਨੇ ਡਿਜੀਟਲ ਰੂਪ ਵਿਚ ਲਾਇਬ੍ਰੇਰੀਆਂ ਸਥਾਪਿਤ ਕਰਕੇ ਇਸ ਦਿਸ਼ਾ ਵਿਚ ਮੁਢਲੇ ਕਦਮ ਜ਼ਰੂਰ ਚੁੱਕੇ ਹਨ, ਪਰ ਪੰਥਕ ਪੱਧਰ ਉੱਤੇ ਵੱਡੀਆਂ ਸੰਸਥਾਵਾਂ ਵਲੋਂ ਇਸ ਦਿਸ਼ਾ ਵਿਚ ਵੱਡੇ ਕਦਮ ਉਠਾਏ ਜਾਣ ਦੀ ਬੇਹੱਦ ਜ਼ਰੂਰਤ ਬਣੀ ਹੋਈ ਹੈ।

ਬੀਤੇ ਕੱਲ੍ਹ ਤੋਂ ਸਿੱਖਿਆ ਲੈ ਕੇ ਆਪਣੇ ਅੱਜ ਨੂੰ ਸਵਾਰਨਾ ਅਤੇ ਆਪਣੇ ਅੱਜ ਨੂੰ ਸਵਾਰ ਕੇ ਆਉਣ ਵਾਲੇ ਕੱਲ੍ਹ ਨੂੰ ਸਵਾਰਨ ਤੇ ਸੰਭਾਲਣ ਦੀ ਪ੍ਰਕਿਰਿਆ, ਦੂਰਦਰਸ਼ੀ ਸੂਝ ਦਾ ਲਖਾਇਕ ਹੁੰਦੀ ਹੈ। ਸਿੱਖ ਆਰਕਾਈਵਜ਼ ਆਪਣੇ ਵਿਰਸੇ ਦੀ ਸੰਭਾਲ ਦੇ ਨਾਲ, ਬੀਤੇ ਕੱਲ੍ਹ ਨੂੰ ਅਜੋਕੇ ਸੰਦਰਭ ਵਿਚ ਸਮਝਣ ਦਾ ਜਤਨ ਹੋਵੇਗਾ। ਅਮਲ ਅਭਿਆਸ ਦੀ ਦ੍ਰਿਸ਼ਟੀ ਤੋਂ ਇਹ ਆਰਕਾਈਵਜ਼ ਸਿੱਖ ਪੰਥ ਦੇ ਅੰਦਰ ਆਂਤਰਿਕ-ਧਰਮੀ (Intra-Religious) ਅਤੇ ਗੈਰ-ਸਿੱਖਾਂ ਨਾਲ ਅੰਤਰ-ਧਰਮੀ (Inter-Religious) ਸਾਂਝ-ਸੰਵਾਦ ਰਚਾਉਣ/ਵਧਾਉਣ ਦਾ ਜ਼ਰੀਆ ਬਣੇਗਾ। ਦੂਜਿਆਂ ਨੂੰ ਸਮਝਣ ਅਤੇ ਉਨ੍ਹਾਂ ਨਾਲ ਸੰਵਾਦ ਰਚਾਉਣ ਦੇ ਸਿਲਸਿਲੇ ਵਿਚ ਸਿੱਖ ਵਿਰਸੇ ਦੀ ਸੰਭਾਲ ਦਾ ਇਹ ਨਿਵੇਕਲਾ ਉਪਰਾਲਾ ਨਵੀਂ ਪੀੜ੍ਹੀ ਲਈ ਮਾਰਗ-ਦਰਸ਼ਨ ਦਾ ਕੰਮ ਕਰੇਗਾ। ਆਪਣੇ ਗੌਰਵਮਈ ਵਿਰਸੇ ਨੂੰ ਆਪਣੀਆਂ ਨਵੀਆਂ ਨਸਲਾਂ ਤਕ ਲਿਜਾਣ ਲਈ ਪੁਰਾਤਨ ਹੱਥ-ਲਿਖਤਾਂ ਅਤੇ ਹੋਰ ਵਿਰਾਸਤੀ ਸਮਗਰੀ ਦੀ ਸੰਭਾਲ ਬੇਹੱਦ ਜ਼ਰੂਰੀ ਹੈ, ਕਿਉਂਕਿ ਵਿਰਸਾ ਹੀ ਆਉਣ ਵਾਲੀਆਂ ਪੀੜ੍ਹੀਆਂ ਦੀ ਅਗਵਾਈ ਕਰਦਾ ਹੈ। ਇਸ ਲਈ ਸਿੱਖ ਆਰਕਾਈਵਜ਼ ਰਾਹੀਂ ਸਿੱਖ ਵਿਰਸੇ ਨੂੰ ਖਾਸ ਕਰ ਪਰਵਾਸੀ ਵਿਰਸੇ ਸਮੇਤ ਨਜ਼ਰਅੰਦਾਜ਼ ਹੋ ਰਹੇ ਵਿਰਾਸਤੀ ਖ਼ਜ਼ਾਨੇ ਨੂੰ ਪਹਿਲ ਦੇ ਆਧਾਰ ਉੱਪਰ ਸੰਭਾਲਿਆ ਜਾਣਾ ਲੋੜੀਂਦਾ ਹੈ।

ਸਿੱਖ ਆਰਕਾਈਵਜ਼ ਵਿਚ ਪ੍ਰਦਰਸ਼ਿਤ ਕੀਤੀਆਂ ਜਾਣ ਵਾਲੀਆਂ ਵਸਤੂਆਂ ਜਾਂ ਸਮਗਰੀ ਦੁਆਰਾ ਜਨ-ਸਧਾਰਨ ਅਤੇ ਨਵੀਂ ਪੀੜ੍ਹੀ ਤਕ ਸਿੱਖ ਵਿਰਾਸਤ, ਪਰੰਪਰਾਵਾਂ ਅਤੇ ਕਦਰਾਂ-ਕੀਮਤਾਂ ਦਾ ਸੰਚਾਰ ਪ੍ਰਸਾਰ ਹੋਵੇਗਾ। ਸਿੱਖ ਆਰਕਾਈਵਜ਼ ਵਿਚ ਆਪਣੀ ਵਿਰਾਸਤ ਨਾਲ ਸੰਬੰਧਿਤ ਬਹੁਮੁਲੀਆਂ ਦੁਰਲਭ ਲਿਖਤਾਂ, ਇਤਿਹਾਸਿਕ ਵਸਤੂਆਂ ਅਤੇ ਦਸਤਾਵੇਜ਼ ਸੰਭਾਲ ਕੇ ਰੱਖੇ ਜਾ ਸਕਣਗੇ। ਇਸ ਪ੍ਰਾਜੈਕਟ ਰਾਹੀਂ ਅਸੀਂ ਆਪਣੇ ਇਤਿਹਾਸਿਕ ਧਰੋਹਰ ਨੂੰ ਨਸ਼ਟ ਹੋਣ ਅਤੇ ਇਸ ਦੇ ਮੂਲ ਸਰੂਪ ਨੂੰ ਵਿਗਾੜਾਂ ਤੋਂ ਬਚਾ ਕੇ ਸੁਰੱਖਿਅਤ ਰੱਖ ਸਕਾਂਗੇ।

-੭-

ਸੰਸਾਰ ਵਿਚ ਗਿਆਨ-ਪ੍ਰਬੰਧ ਦਾ ਆਦਾਨ-ਪ੍ਰਦਾਨ, ਪੀੜ੍ਹੀ ਦਰ ਪੀੜ੍ਹੀ, ਮੌਖਿਕ ਅਤੇ ਲਿਖਤ ਰੂਪ ਵਿਚ ਹੁੰਦਾ ਆਇਆ ਹੈ। ਹੁਣ ਜੁਗ ਬਦਲ ਗਿਆ ਹੈ। ਦਸਤਾਵੇਜ਼ਾਂ/ਲਿਖਤਾਂ ਨੂੰ ਠੋਸ (ਕਾਗਜ਼ੀ, ਲਿਖਤੀ ਜਾਂ ਪ੍ਰਕਾਸ਼ਿਤ ਪੁਸਤਕਾਂ ਦੇ) ਰੂਪ

ਵਿਚ ਰਵਾਇਤੀ ਲਾਇਬ੍ਰੇਰੀਆਂ ਅਤੇ ਸਥੂਲ ਆਰਕਾਈਵਜ਼ (Physical Archives) ਰਾਹੀਂ ਸੰਭਾਲਣ ਅਤੇ ਸੁਰੱਖਿਅਤ ਰੱਖਣ ਦੇ ਤਰੀਕੇ ਦੇ ਨਾਲ ਨਾਲ ਹੁਣ ਡਿਜ਼ੀਟਲ ਤਕਨੀਕ ਨਾਲ ਸੰਭਾਲਣ ਦੇ ਨਵੀਨਤਮ ਤਰੀਕੇ ਇਜਾਦ ਹੋ ਚੁੱਕੇ ਹਨ। ਇਸ ਤਰੀਕੇ ਨਾਲ ਦਸਤਾਵੇਜ਼ਾਂ, ਲਿਖਤਾਂ ਜਾਂ ਤਸਵੀਰਾਂ ਆਦਿ ਸਮੱਗਰੀ ਨੂੰ ਸਕੈਨ/ਫੋਟੋ ਕਰਕੇ ਡਿਜ਼ੀਟਲ ਰੂਪ ਵਿਚ ਸੰਭਾਲਿਆ ਜਾਂਦਾ ਹੈ ਅਤੇ ਵਰਤੋਂ ਲਈ ਆਨਲਾਈਨ ਸੁਵਿਧਾਵਾਂ ਰਾਹੀਂ ਮੁਹੱਈਆ ਕਰਵਾਇਆ ਜਾਂਦਾ ਹੈ। ਸੰਸਾਰ ਭਰ ਵਿਚ ਇਹ ਤਕਨੀਕ ਇੰਨੀ ਪ੍ਰਚਲਿਤ ਹੋ ਚੁੱਕੀ ਹੈ ਕਿ ਨਵੀਂ ਪੀੜ੍ਹੀ ਨੂੰ ਸਥੂਲ ਸਮਗਰੀ (hard copies) ਦੇ ਰੂਪ ਵਿਚ ਰਵਾਇਤੀ ਲਾਇਬ੍ਰੇਰੀਆਂ ਦੀ ਵਰਤੋਂ/ਲੋੜ ਬਹੁਤ ਘੱਟ ਮਹਿਸੂਸ ਹੋਣ ਲਗੀ ਹੈ।

ਸਿੱਖੀ/ਗੁਰਮਤਿ ਨਾਲ ਸੰਬੰਧਿਤ ਪੁਸਤਕਾਂ, ਲਿਖਤਾਂ, ਦਸਤਾਵੇਜ਼ਾਂ ਦੀ ਡਿਜ਼ੀਟਲ ਸਾਂਭ-ਸੰਭਾਲ ਦਾ ਵਰਤਾਰਾ ਹੌਲੀ-ਹੌਲੀ ਸ਼ੁਰੂ ਹੋ ਰਿਹਾ ਹੈ। ਬਹੁਤ ਸਾਰੇ ਨਿਜੀ ਆਨਲਾਈਨ ਯਤਨ ਵਰਤੋਂ ਵਿਚ ਲਿਆਂਦੇ ਜਾ ਰਹੇ ਹਨ। ਸਿੱਖ ਡਿਜੀਟਲ ਲਾਇਬ੍ਰੇਰੀ, ਪੰਜਾਬ ਡਿਜੀਟਲ ਲਾਇਬ੍ਰੇਰੀ, ਸਿੱਖ ਬੁਕ ਕਲੱਬ, ਸਿੱਖ ਨੈਸ਼ਨਲ ਆਰਕਾਈਵਜ਼ ਆਫ ਕੈਨੇਡਾ ਸਮੇਤ ਅਨੇਕ ਡਿਜੀਟਲ ਪਲੇਟਫਾਰਮ ਅਤੇ ਸਾਈਟਾਂ ਉਤੇ ਉਪਲਬਧ ਕਰਵਾਈ ਜਾ ਰਹੀ ਸਮਗਰੀ ਨੂੰ ਨਵੇਂ-ਪੁਰਾਣੇ ਸਿੱਖ ਖੋਜਾਰਥੀਆਂ, ਉਪਦੇਸ਼ਕਾਂ, ਪ੍ਰਵਚਨਕਾਰਾਂ, ਵਿਆਖਿਆਕਾਰਾਂ, ਪ੍ਰੇਰਨਾਤਮਕ ਬੁਲਾਰਿਆਂ (motivational speakers) ਅਤੇ ਅਧਿਆਪਕਾਂ ਵੱਲੋਂ ਵਰਤੋਂ ਵਿਚ ਲਿਆਂਦਾ ਜਾ ਰਿਹਾ ਹੈ।

ਪੁਰਾਤਨ ਲਿਖਤਾਂ ਅਤੇ ਦਸਤਾਵੇਜ਼ਾਂ ਨੂੰ ਡਿਜ਼ੀਟਲ ਰੂਪ ਵਿਚ ਸਕੈਨ/ਫੋਟੋ ਕਰ ਕੇ ਸੰਭਾਲਣ ਦਾ ਵਰਤਾਰਾ ਨਿੱਜੀ ਜਤਨਾਂ ਵਜੋਂ ਕਾਫੀ ਨਜ਼ਰ ਆ ਰਿਹਾ ਹੈ। ਬਹੁਤ ਸਾਰੇ ਸੱਜਣ (ਨਿੱਜੀ ਜਤਨਾਂ ਵਜੋਂ) ਅਤੇ ਕੁਝ ਕੁ ਸੰਸਥਾਵਾਂ, ਇਸ ਪਾਸੇ ਆਪਣੀ ਸਮਝ-ਸਮਰਥਾ ਅਨੁਸਾਰ ਲੱਗੇ ਹੋਏ ਹਨ। ... ਇਸ ਰੁਝਾਨ/ਪ੍ਰਕਿਰਿਆ ਨੂੰ ਹੋਰ ਅਗੇ ਵਧਾਉਂਦਿਆਂ ਪੁਰਾਤਨ ਹੱਥ-ਲਿਖਤਾਂ ਅਤੇ ਦੁਰਲਭ ਪੁਸਤਕਾਂ ਨੂੰ ਸਥੂਲ (hard) ਰੂਪ ਵਿਚ ਜਿਲਦਬੰਦੀ (bind) ਕਰਵਾ ਕੇ ਲਾਇਬ੍ਰੇਰੀਆਂ/ਆਰਕਾਈਵਜ਼ ਵਿਖੇ ਸੰਭਾਲਣ/ਸੁਰੱਖਿਅਤ ਰੱਖਣ ਦੇ ਰੁਝਾਨ ਨੂੰ ਵੀ ਉਤਸ਼ਾਹਿਤ ਕਰਨ ਦੀ ਜ਼ਰੂਰਤ ਹੈ। ਲਿਖਤਾਂ ਦੇ ਪ੍ਰਤਿਰੂਪ, ਪ੍ਰਤਿਲਿਪੀ (replica) ਰੂਪ ਵਿਚ ਤਿਆਰ ਕਰਵਾ ਕੇ ਵੱਖ-ਵੱਖ ਲਾਇਬ੍ਰੇਰੀਆਂ/ਆਰਕਾਈਵਜ਼ ਵਿਖੇ ਵੱਖਰੇ ਸੈਕਸ਼ਨ ਬਣਾ ਕੇ ਸੰਭਾਲੇ ਜਾਣੇ ਚਾਹੀਦੇ ਹਨ। ਪਹਿਲੇ/ਪੁਰਾਤਨ ਰੂਪ ਵਿਚ ਹੂਬਹੂ ਛਪਵਾਇਆ (print) ਵੀ ਜਾ ਸਕਦਾ ਹੈ। ਮੌਜੂਦਾ ਸਮੇਂ ਇਹ ਰੁਝਾਨ ਵਿਕੋਲਿਤਰੇ ਰੂਪ ਵਿਚ ਵੇਖਣ ਵਿਚ ਆ ਵੀ ਰਿਹਾ ਹੈ। ਪਰ ਪੰਥ ਦੀਆਂ ਜ਼ਿਮੇਵਾਰ ਧਿਰਾਂ ਨੂੰ ਇਸ ਬਾਰੇ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ।

ਸਾਰ ਵਿਚਾਰ ਵਜੋਂ ਇਹ ਤਹੱਈਆ ਸ਼ਿੱਦਤ ਨਾਲ ਕਰਨਾ ਬਣਦਾ ਹੈ ਕਿ ਅਸੀਂ ਸਾਰੇ ਗੁਰਮੁਖੀ ਹੱਥ-ਲਿਖਤਾਂ ਸਮੇਤ ਸਿੱਖੀ ਦੇ ਵਿਰਾਸਤੀ ਖ਼ਜ਼ਾਨੇ ਨੂੰ ਸੰਭਾਲਣ ਪ੍ਰਤੀ ਜਾਗਰੂਕ ਹੋਈਏ! ਪੰਥਕ ਪੱਧਰ ਉਤੇ ਜ਼ਿੰਮੇਵਾਰ ਸ਼ਖ਼ਸੀਅਤਾਂ ਅਤੇ ਸੰਸਥਾਵਾਂ ਨੂੰ ਹਲੂਣਾ ਦੇ ਕੇ ਜਗਾਉਣ ਲਈ ਹੰਭਲਾ ਮਾਰੀਏ! ਆਪਣੇ ਅਨਮੋਲ ਪੰਥਕ ਖ਼ਜ਼ਾਨੇ ਦਾ ਬਚਾਅ, ਸਾਂਭ-ਸੰਭਾਲ ਅਤੇ ਸੁਰੱਖਿਆ ਲਈ ਵਿਹਾਰਕ ਅਮਲ-ਅਭਿਆਸ ਵਾਸਤੇ ਸਾਰਥਕ ਅਤੇ ਕਾਰਗਰ ਉਪਰਾਲੇ ਕਰੀਏ! ਰਵਾਇਤੀ ਲਾਇਬਰੇਰੀਆਂ ਅਤੇ ਸਥੂਲ ਆਰਕਾਈਵਜ਼ (Physical Archives) ਦੇ ਨਾਲ ਨਾਲ ਡਿਜੀਟਲ ਲਾਇਬ੍ਰੇਰੀਆਂ ਅਤੇ ਡਿਜੀਟਲ ਆਰਕਾਈਵਜ਼ ਸਮੇਤ ਹਰ ਤਰ੍ਹਾਂ ਦੇ ਲੋੜੀਂਦੇ ਕਾਰਜ, ਬਿਨਾਂ ਦੇਰੀ ਸ਼ੁਰੂ ਕਰਨੇ ਗੁਰੂ-ਪੰਥ ਅਤੇ ਭਵਿੱਖੀ ਪੀੜ੍ਹੀਆਂ ਪ੍ਰਤੀ ਸਾਡੀ ਪੀੜ੍ਹੀ ਦਾ ਨੈਤਿਕ ਫਰਜ਼ ਹੈ। ਹੁਣ ਤਕ ਨਸ਼ਟ ਹੋ ਚੁਕੇ ਵਿਰਾਸਤੀ ਖ਼ਜ਼ਾਨੇ ਪ੍ਰਤੀ ਸਾਡੀਆਂ ਅਣਗਹਿਲੀਆਂ ਅਤੇ ਗੈਰਜ਼ਿੰਮੇਵਾਰਾਨਾ ਵਤੀਰਿਆਂ ਦੀ ਖਿਮਾ-ਜਾਚਨਾ, ਅਜਿਹੇ ਵਿਹਾਰਕ ਕਾਰਜਾਂ ਨੂੰ ਸ਼ੁਰੂ ਅਤੇ ਸਾਕਾਰ ਕਰਕੇ ਹੀ ਸੰਭਵ ਹੋ ਸਕੇਗੀ! ਵਾਹਿਗੁਰੂ ਇਹ ਕਾਰਜ ਕਰਨ-ਕਰਵਾਉਣ ਲਈ ਸਾਨੂੰ ਸਭ ਨੂੰ ਸੁਮੱਤ, ਸਮਰਥਾ ਅਤੇ ਸੋਝੀ ਬਖਸ਼ੇ!

## ਪੁਸਤਕ ਸੂਚੀ:

**੧.** ਡਾ. ਰਾਜਿੰਦਰ ਸਿੰਘ ਲਾਂਬਾ (ਮੁੱਖ ਸੰਪਾਦਕ), *ਖੋਜ ਪਤ੍ਰਿਕਾ,* "ਹੱਥ-ਲਿਖਤ ਸੰਪਾਦਨ ਕਲਾ" ਵਿਸ਼ੇਸ਼ ਅੰਕ, ਅੰਕ ੩੯ ਮਾਰਚ ੧੯੯੪, ਪੰਜਾਬੀ ਯੂਨੀਵਰਸਿਟੀ, ਪਟਿਆਲਾ.

**੨.** ਪ੍ਰੋ. ਪ੍ਰੀਤਮ ਸਿੰਘ, *ਪੰਜਾਬ ਪੰਜਾਬੀ ਪੰਜਾਬੀਅਤ,* ਸਿੰਘ ਬ੍ਰਦਰਜ਼, ਦੂਸਰੀ ਵਾਰ, ੨੦੧੨.

**੩.** ਡਾ. ਦੇਵਿੰਦਰ ਸਿੰਘ ਵਿਦਿਆਰਥੀ, *ਪੰਜਾਬੀ ਵਿਚ ਖੋਜ:* ਸੰਭਾਵਨਾ ਤੇ ਸੇਧ, ਡਾ. ਗੁਰਮੁਖ ਸਿੰਘ (ਸੰਪਾਦਕ), ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, ੧੯੭੯.

## ਹਵਾਲੇ:

**੧.** ਮੁੱਖ ਸੰਪਾਦਕ: ਰਾਜਿੰਦਰ ਸਿੰਘ ਲਾਂਬਾ, *ਖੋਜ ਪਤ੍ਰਿਕਾ,* ਵਿਸ਼ੇਸ਼ ਅੰਕ ੩੯, ਮਾਰਚ ੧੯੯੪, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੩.

**੨.** ਪ੍ਰੋ. ਪ੍ਰੀਤਮ ਸਿੰਘ, *ਪੰਜਾਬ ਪੰਜਾਬੀ ਪੰਜਾਬੀਅਤ,* ਪ੍ਰਕਾਸ਼ਕ ਸਿੰਘ ਬ੍ਰਦਰਜ਼, ਦੂਸਰੀ ਵਾਰ ੨੦੧੨, ਪੰਨਾ ੨੨੯.

**੩.** ਮੁੱਖ ਸੰਪਾਦਕ ਰਾਜਿੰਦਰ ਸਿੰਘ ਲਾਂਬਾ, *ਖੋਜ ਪਤ੍ਰਿਕਾ,* ਵਿਸ਼ੇਸ਼ ਅੰਕ ੩੯, ਮਾਰਚ ੧੯੯੪, ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੮.

**੪.** ਡਾ. ਦੇਵਿੰਦਰ ਸਿੰਘ ਵਿਦਿਆਰਥੀ, ਸੰਪਾਦਕ ਡਾ. ਗੁਰਮੁਖ ਸਿੰਘ, *ਪੰਜਾਬੀ ਵਿਚ ਖੋਜ: ਸੰਭਾਵਨਾ ਤੇ ਸੇਧ,* ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, ੧੯੭੯, ਪੰਨਾ ੬੧-੬੨.

**੫.** *ਉਹੀ,* ਪੰਨਾ ੧੫੦-੫੧.

**੬.** *ਉਹੀ,* ਪੰਨਾ ੧੬੫.

# ਸਿੱਖਾਂ ਦਾ ਪਰਵਾਸ ਜਾਂ ਅਬਾਦੀ ਪੱਖੋਂ ਪਤਨ?

*-ਸ. ਮਨਪ੍ਰੀਤ ਸਿੰਘ ਬਾਜ**

ਪਿਛਲੇ ਕਰੀਬ ੧-੨ ਦਹਾਕਿਆਂ ਤੋਂ ਸਿੱਖਾਂ ਵੱਲੋਂ ਪਰਵਾਸ ਕਰਨ ਲਈ ਵੱਡੇ ਪੱਧਰ 'ਤੇ ਰੁਚੀ ਦਿਖਾਈ ਜਾ ਰਹੀ ਹੈ। ਦੇਖੋ-ਦੇਖੀ ਵਿਦੇਸ਼ਾਂ ਵਿਚ ਜਾ ਕੇ ਵੱਸੇ ਸਿੱਖਾਂ ਦੀ ਪੰਜਾਬ ਅੰਦਰ ਖਾਲੀ ਹੋਈ ਥਾਂ ਨੂੰ ਬਾਹਰਲੀਆਂ ਸਟੇਟਾਂ ਤੋਂ ਆਏ ਲੋਕਾਂ ਨੇ ਭਰ ਦਿੱਤਾ ਹੈ। ਇਸ ਨਾਲ ਸਿੱਖ ਕੌਮ ਦੇ ਹੋ ਰਹੇ ਬਹੁਪੱਖੀ ਨੁਕਸਾਨ ਬਾਰੇ ਵਿਚਾਰ ਕਰਨਾ ਬੇਹੱਦ ਜ਼ਰੂਰੀ ਹੈ ਕਿਉਂਕਿ ਸਿੱਖ ਇੱਕ ਘੱਟ-ਗਿਣਤੀ ਕੌਮ ਹਨ। ਇਸ ਵਰਤਾਰੇ ਨਾਲ 'ਸਿੱਖ ਸਟੇਟ' ਕਹੇ ਜਾਂਦੇ ਪੰਜਾਬ ਦਾ ਜਨਸੰਖਿਅਕ (Demographic) ਨਕਸ਼ਾ ਖ਼ਤਰਨਾਕ ਢੰਗ ਨਾਲ ਬਦਲ ਰਿਹਾ ਹੈ। ਪੰਜਾਬ ਅੰਦਰੋਂ ਸਿੱਖਾਂ ਦੀ ਅਬਾਦੀ ਘਟਣਾ ਸਮੁੱਚੀ ਸਿੱਖ ਕੌਮ ਦੀ ਹੋਂਦ ਲਈ ਵੱਡਾ ਖ਼ਤਰਾ ਹੈ। ਸਿੱਖ ਅਬਾਦੀ ਘਟਣ ਕਾਰਨ ਹੀ ਅਜੋਕੇ ਸਮੇਂ ਸਿੱਖ ਵੋਟ ਨੂੰ ਉਹ ਤਰਜੀਹ ਨਹੀਂ ਦਿੱਤੀ ਜਾਂਦੀ ਜੋ ਕੁਝ ਦਹਾਕੇ ਪਹਿਲਾਂ ਦਿੱਤੀ ਜਾਂਦੀ ਸੀ। ਜਦਕਿ ਪੰਜਾਬ ਅੰਦਰ ਵੱਸੇ ਦੂਸਰੇ ਰਾਜਾਂ ਦੇ ਲੋਕਾਂ ਦੇ ਹਿੱਤਾਂ ਨੂੰ ਰਾਜਨੀਤਕਾਂ ਵੱਲੋਂ ਹਮੇਸ਼ਾ ਧਿਆਨ ਵਿਚ ਰੱਖਿਆ ਜਾਂਦਾ ਹੈ, ਜੋ ਸਿੱਧੇ ਰੂਪ ਵਿਚ ਸਿੱਖ ਕੌਮ ਲਈ ਨੁਕਸਾਨਦਾਇਕ ਸਾਬਿਤ ਹੋਇਆ ਹੈ ਅਤੇ ਆਉਣ ਵਾਲੇ ਸਮੇਂ ਵਿਚ ਹੋਰ ਵੀ ਨੁਕਸਾਨਦਾਇਕ ਸਾਬਿਤ ਹੋਵੇਗਾ। ਅਜਿਹੀ ਸਥਿਤੀ ਵਿਚ ਸਿੱਖ ਹਿੱਤਾਂ ਦੀ ਸੁਰੱਖਿਆ ਪ੍ਰਤੀ ਰਾਜਨੀਤਿਕਾਂ ਜਾਂ ਸਰਕਾਰਾਂ ਵੱਲੋਂ ਅਣਗਹਿਲੀ ਕਰਨਾ ਆਮ ਹੋ ਚੁੱਕਾ ਹੈ ਜਿਸਦਾ ਪ੍ਰਮੁੱਖ ਕਾਰਨ ਇਹ ਹੈ ਕਿ ਪੰਜਾਬ ਅੰਦਰ ਤੇਜ਼ੀ ਨਾਲ ਵੱਸ ਰਹੇ ਪ੍ਰਵਾਸੀਆਂ ਦੀ ਵੋਟ ਬੈਂਕ ਨੇ ਸਿੱਖਾਂ ਦੀ ਵੋਟ ਬੈਂਕ ਦਾ ਬਦਲ ਪੇਸ਼ ਕਰ ਦਿੱਤਾ ਹੈ। ਸਿੱਖਾਂ ਦਾ ਆਪਣੇ-ਆਪ ਨੂੰ ਹੋਰਨਾਂ ਕੌਮਾਂ ਨਾਲ ਤੁਲਨਾ ਕਰ ਕੇ ਦੇਖਣਾ ਬਿਲਕੁਲ ਗ਼ਲਤ ਹੈ ਕਿਉਂਕਿ ਹੋਰਨਾਂ ਕੌਮਾਂ ਦੇ ਮੁਕਾਬਲੇ ਸਿੱਖ ਨਿਗੂਣੀ ਗਿਣਤੀ ਵਿਚ ਹਨ, ਇਸ ਲਈ ਸਿੱਖ ਕੌਮ ਨੂੰ ਹਰੇਕ ਕੌਮੀ ਮਸਲੇ ਪ੍ਰਤੀ ਗੰਭੀਰ ਹੋਣਾ ਚਾਹੀਦਾ ਹੈ। ਇਸ ਸਥਿਤੀ ਪ੍ਰਤੀ ਜੇਕਰ ਸਿੱਖ ਕੌਮ ਅੱਜ ਵੀ ਗੰਭੀਰ ਨਹੀਂ ਹੁੰਦੀ ਤਾਂ ਉਹ ਦਿਨ ਦੂਰ ਨਹੀਂ ਜਦੋਂ ਪੰਜਾਬ ਅੰਦਰ ਸਿੱਖਾਂ ਨੂੰ ਹੋਰਨਾਂ ਕੌਮਾਂ ਤੋਂ ਡਰ-ਡਰ ਕੇ ਰਹਿਣਾ ਪਵੇਗਾ। ਸਿੱਧੇ ਸ਼ਬਦਾਂ ਵਿਚ ਕਿਹਾ ਜਾਵੇ ਤਾਂ ਪਰਵਾਸ ਮਾੜਾ ਨਹੀਂ ਪਰੰਤੂ ਜਦੋਂ ਪਰਵਾਸ ਕੌਮ ਦੇ ਅਬਾਦੀ ਪੱਖੋਂ ਪਤਨ ਦਾ ਕਾਰਨ ਬਣਨ ਲੱਗ ਜਾਵੇ ਤਾਂ ਇਹ ਕੌਮੀ ਚਿੰਤਾ ਦਾ ਵਿਸ਼ਾ ਜ਼ਰੂਰ ਬਣ ਜਾਂਦਾ ਹੈ। ਇਸ ਵਿਸ਼ੇ ਉੱਪਰ ਬਹੁਪੱਖੀ ਮੰਥਨ ਕਰ ਕੇ ਕਿਸੇ ਹੱਲ ਵੱਲ ਵਧਿਆ ਜਾਣਾ ਬੇਹੱਦ ਜ਼ਰੂਰੀ ਹੈ।

**ਸਿੱਖਾਂ ਦੇ ਵਿਦੇਸ਼ ਜਾਣ ਦੇ ਕਾਰਨ-** ਵਿਦੇਸ਼ਾਂ ਵਿਚ ਜਾ ਕੇ ਵੱਸਣ ਦੇ ਅਨੇਕਾਂ ਕਾਰਨ ਹਨ ਜੋ ਕਾਫੀ ਹੱਦ ਤੀਕ ਸਹੀ ਹਨ, ਜਿਵੇਂ ਕਿ ਗ਼ਰੀਬੀ, ਬੇਰੁਜ਼ਗਾਰੀ, ਸਰਕਾਰੀ

** ਈਮੇਲ ਪਤਾ- baaz332211@gmail.com ਮੋ.੯੫੩੦੭-੪੪੧੨੨*

ਧੱਕੇਸ਼ਾਹੀਆਂ, ਮਨੁੱਖੀ ਅਧਿਕਾਰਾਂ ਦਾ ਘਾਣ, ਅਸੁਰੱਖਿਆ ਅਤੇ ਨਾ-ਬਰਾਬਰਤਾ ਆਦਿ। ਇਸ ਤੋਂ ਇਲਾਵਾ ਜਲਦੀ ਅਮੀਰ ਹੋਣ ਦੀ ਲਾਲਸਾ ਅਤੇ ਵਿਦੇਸ਼ੀ ਚਮਕ-ਦਮਕ ਵੀ ਮੁੱਖ ਕਾਰਨ ਹਨ।

**ਵਿਦੇਸ਼ ਜਾਣ ਦੇ ਲਾਭ-** ਵੱਖ-ਵੱਖ ਦੇਸ਼ਾਂ ਵਿਚ ਸਿੱਖਾਂ ਦੇ ਵੱਸ ਜਾਣ ਕਾਰਨ ਵਿਦੇਸ਼ਾਂ ਅੰਦਰ ਸਿੱਖ ਪਛਾਣ ਸਥਾਪਿਤ ਹੋਈ ਹੈ ਅਤੇ ਸਿੱਖ ਆਵਾਜ਼ ਅੰਤਰ-ਰਾਸ਼ਟਰੀ ਪੱਧਰ 'ਤੇ ਪੁੱਜ ਸਕੀ ਹੈ ਜੋ ਸਿੱਖ ਕੌਮ ਲਈ ਵਿਆਪਕ ਪੱਧਰ 'ਤੇ ਲਾਭਦਾਇਕ ਸਾਬਿਤ ਹੋਇਆ ਹੈ। ਵਿਦੇਸ਼ ਜਾਣ ਨਾਲ ਬਹੁਤ ਸਾਰੇ ਸਿੱਖਾਂ ਦੀ ਗਰੀਬੀ ਕੱਟੀ ਗਈ ਹੈ ਅਤੇ ਉਹ ਅਮੀਰ ਬਣ ਚੁੱਕੇ ਹਨ। ਜਿਸ ਨਾਲ ਜਿੱਥੇ ਉਨ੍ਹਾਂ ਦੇ ਪਰਿਵਾਰਾਂ ਨੂੰ ਆਰਥਿਕ ਲਾਭ ਪ੍ਰਾਪਤ ਹੋਇਆ ਹੈ ਉਥੇ ਹੀ ਵਿਦੇਸ਼ੀ ਸਿੱਖਾਂ ਵੱਲੋਂ ਪੰਜਾਬ ਅੰਦਰ ਸਮਾਜ ਭਲਾਈ ਦੇ ਕਾਰਜਾਂ ਲਈ ਮਾਇਕ ਰੂਪ ਵਿਚ ਵਡਮੁੱਲਾ ਯੋਗਦਾਨ ਪਾਇਆ ਜਾਂਦਾ ਹੈ।

**ਪਰਵਾਸ ਸਿੱਖਾਂ ਦਾ ਪਤਨ ਕਿਵੇਂ?-** ਪਰਵਾਸ ਸਿੱਖ ਕੌਮ ਦੇ ਇੱਕ ਜ਼ਿਕਰਯੋਗ ਹਿੱਸੇ ਲਈ ਬਹੁਪੱਖੀ ਪਤਨ ਦਾ ਕਾਰਨ ਵੀ ਸਾਬਿਤ ਹੋਇਆ ਹੈ। ਜਿਨ੍ਹਾਂ ਵਿੱਚੋਂ ਪ੍ਰਮੁੱਖ ਕਾਰਨਾਂ ਨੂੰ ਸੰਜੀਦਗੀ ਨਾਲ ਵਿਚਾਰਨਾਂ ਬੇਹੱਦ ਜ਼ਰੂਰੀ ਹੈ-

**ਪਰਵਾਸ ਪਿੱਛੋਂ ਪੰਜਾਬ ਦੇ ਹਾਲਾਤ-** ਪਰਵਾਰਾਂ ਸਮੇਤ ਵਿਦੇਸ਼ ਜਾਣ ਵਾਲੇ ਅਨੇਕਾਂ ਸਿੱਖ ਪਹਿਲਾਂ ਹੀ ਆਪਣਾ ਘਰ-ਬਾਰ ਵੇਚ ਜਾਂਦੇ ਹਨ। ਜਿਹੜੇ ਨਹੀਂ ਵੇਚਦੇ ਉਨ੍ਹਾਂ ਸਿੱਖਾਂ ਦੇ ਘਰ-ਬਾਰ ਜਾਂ ਤਾਂ ਖੰਡਰ ਬਣ ਜਾਂਦੇ ਹਨ ਜਾਂ ਫਿਰ ਉਨ੍ਹਾਂ ਵਿਚ ਗ਼ੈਰ-ਸਿੱਖ ਲੋਕ ਆ ਕੇ ਰਹਿੰਦੇ ਹਨ। ਵਿਦੇਸ਼ ਵੱਸੇ ਸਿੱਖ ਪਰਵਾਰਾਂ ਦੀ ਪਹਿਲੀ ਜਾਂ ਦੂਜੀ ਪੀੜ੍ਹੀ ਭਾਵੇਂ ਪੰਜਾਬ ਵਾਲੇ ਘਰ ਗੇੜਾ ਮਾਰ ਲਵੇ ਪਰੰਤੂ ਤੀਜੀ ਜਾਂ ਚੌਥੀ ਪੀੜ੍ਹੀ ਵੱਲੋਂ ਆਪਣੇ-ਆਪ ਨੂੰ ਪੰਜਾਬ ਨਾਲ ਜੁੜਿਆ ਸਮਝਣਾ ਸੰਭਵ ਨਹੀਂ ਕਿਉਂਕਿ ਪੰਜਾਬ ਵਾਲੇ ਘਰ ਵਿਚ ਉਨ੍ਹਾਂ ਦਾ ਪਰਵਾਰ ਨਹੀਂ ਵੱਸਦਾ।

**ਸਿੱਖਾਂ ਨੂੰ ਜਜ਼ਬ ਕਰ ਰਹੀ ਵਿਦੇਸ਼ੀ ਵਿਵਸਥਾ-** ਵਿਦੇਸ਼ਾਂ ਅੰਦਰ ਅਜੀਬ, ਅਸਥਿਰ ਤੇ ਗ਼ੈਰ-ਕੁਦਰਤੀ ਜਿਹੀ ਸਮਾਜਿਕ ਵਿਵਸਥਾ ਸਥਾਪਿਤ ਹੋ ਚੁੱਕੀ ਹੈ ਜਿਸ ਵਿਚ ਕਿਸੇ ਵੀ ਕੌਮ ਨੂੰ ਜਜ਼ਬ ਕਰ ਲੈਣ ਦੀ ਸਮਰੱਥਾ ਹੈ। ਮਨੁੱਖੀ ਅਧਿਕਾਰਾਂ ਅਤੇ ਅਜ਼ਾਦੀ ਦੀ ਪੈਰਵਾਈ ਕਰਨ ਲਈ ਬੁਣੇ ਗਏ ਸਮਾਜਿਕ ਤਾਣੇ-ਬਾਣੇ ਵਿਚ ਅੱਜ ਅਜਿਹੇ ਵਿਗਾੜ ਪੈਦਾ ਹੋ ਚੁੱਕੇ ਹਨ ਕਿ ਇਸ ਦੇ ਪ੍ਰਭਾਵ ਅਧੀਨ ਮਨੁੱਖ ਧਰਮ ਨਾਲੋਂ ਦੂਰ ਹੁੰਦਾ ਜਾ ਰਿਹਾ ਹੈ। ਅਜਿਹੀ ਵਿਵਸਥਾ ਆਪਣੇ-ਆਪ ਵਿਚ ਇਕ ਦੂਰ-ਅੰਦੇਸ਼ੀ ਯੋਜਨਾ ਤਹਿਤ ਕੰਮ ਕਰਦੀ ਹੈ ਜੋ ਹੋਰਨਾਂ ਕੌਮਾਂ ਦੀ ਦੂਜੀ ਜਾਂ ਤੀਜੀ ਪੀੜ੍ਹੀ ਨੂੰ ਜਜ਼ਬ ਕਰ ਲੈਂਦੀ ਹੈ।

**ਵਿਦੇਸ਼ਾਂ ਵਿਚ ਰਹਿੰਦੇ ਬੱਚਿਆਂ ਉੱਪਰ ਪ੍ਰਭਾਵ-** ਵਿਦੇਸ਼ ਪੁੱਜਣ ਵਾਲੇ ਜ਼ਿਆਦਾਤਰ ਬੱਚਿਆਂ ਅੰਦਰੋਂ ਮਾਪਿਆਂ ਦਾ ਡਰ ਖ਼ਤਮ ਹੋ ਜਾਂਦਾ ਹੈ ਅਤੇ ਉਹ ਆਪਣੇ-ਆਪ ਨੂੰ ਹਰ ਕੰਮ ਕਰਨ ਲਈ ਅਜ਼ਾਦ ਸਮਝਣ ਲੱਗਦੇ ਹਨ। ਅਖੌਤੀ ਅਜ਼ਾਦੀ ਵਜੋਂ ਮਿਲਦੇ ਅਜਿਹੇ ਮੌਕੇ ਹੀ ਵਿਭਚਾਰ ਦਾ ਆਧਾਰ ਹੁੰਦੇ ਹਨ। ਜਿਸ ਨਾਲ ਨੌਜੁਆਨਾਂ ਦਾ

ਨੈਤਿਕਤਾ ਅਤੇ ਇਖ਼ਲਾਕ ਪੱਖੋਂ ਪਤਨ ਹੋਣਾ ਤੈਅ ਹੁੰਦਾ ਹੈ ਅਤੇ ਅਜਿਹੀ ਵਿਵਸਥਾ ਸਿੱਖਾਂ ਨੂੰ ਆਪਣੇ ਧਰਮ ਤੇ ਸੱਭਿਆਚਾਰ ਨਾਲੋਂ ਤੋੜਨ ਵਿਚ ਵੱਡਾ ਯੋਗਦਾਨ ਪਾਉਂਦੀ ਹੈ। ਹੱਦੋਂ ਵੱਧ ਆਜ਼ਾਦੀ ਮਿਲਣ ਕਾਰਨ ਜ਼ਿਆਦਾਤਰ ਸਿੱਖ ਨੌਜੁਆਨਾਂ ਅੰਦਰ ਵਿਕਾਰਾਂ ਦੀ ਭਰਮਾਰ ਪੈਦਾ ਹੋ ਜਾਂਦੀ ਹੈ ਅਤੇ ਉਹ ਸਿੱਖੀ ਤੋਂ ਦੂਰ ਚਲੇ ਜਾਂਦੇ ਹਨ।

ਅਨੇਕਾਂ ਕੇਸ ਸਾਹਮਣੇ ਆ ਚੁੱਕੇ ਹਨ ਕਿ ਵਿਦੇਸ਼ਾਂ ਦੇ ਜੰਮਪਲ ਸਿੱਖ ਬੱਚੇ ਆਪਣੇ ਮਾਪਿਆਂ ਨੂੰ ਰੋਂਦੇ-ਕੁਰਲਾਉਂਦੇ ਛੱਡ ਕੇ ਆਪਣੀਆਂ ਮਨਮਰਜ਼ੀਆਂ (ਅ-ਧਰਮੀ ਕਰਮ) ਕਰਦੇ ਹਨ। ਨਾ ਤਾਂ ਬੱਚੇ ਆਪਣੇ ਮਾਪਿਆਂ ਦਾ ਕਹਿਣਾ ਮੰਨਦੇ ਹਨ ਅਤੇ ਨਾ ਹੀ ਅ-ਧਰਮੀ ਕਰਮ ਕਰਨ ਵਿਚ ਕੋਈ ਸੰਗ-ਸ਼ਰਮ ਮਹਿਸੂਸ ਕਰਦੇ ਹਨ। ਅਜਿਹੀ ਮਾਨਸਿਕਤਾ ਵਿਦੇਸ਼ਾਂ ਅੰਦਰ ਸਥਾਪਿਤ ਵਿਵਸਥਾ ਦੇ ਪ੍ਰਭਾਵ ਕਾਰਨ ਬਣਦੀ ਹੈ।

**ਸੱਭਿਆਚਾਰਕ ਤੇ ਸਮਾਜਿਕ ਨਿਘਾਰ-** ਵਿਦੇਸ਼ਾਂ ਵਿਚ ਪੁੱਜਣ ਉਪਰੰਤ ਜਿੱਥੇ ਕੱਪੜੇ ਪਾਉਣ ਦੀ ਤਹਿਜ਼ੀਬ ਖ਼ਤਮ ਹੋ ਜਾਂਦੀ ਹੈ, ਉੱਥੇ ਹੀ ਰਿਸ਼ਤਿਆਂ ਦੀ ਅਹਿਮੀਅਤ ਮੁੱਕ ਜਾਂਦੀ ਹੈ। ਸਿੱਖ ਸੱਭਿਆਚਾਰ ਜ਼ਿੰਦਗੀ ਜਿਊਣ ਦਾ ਇੱਕ ਸਦਾਚਾਰਕ ਢੰਗ ਹੈ ਜਿਸ ਦੇ ਅਲੋਪ ਹੋ ਜਾਣ ਨਾਲ ਸਿੱਖ, ਸਿੱਖ ਨਹੀਂ ਰਹਿੰਦਾ। ਜ਼ਿਆਦਾਤਰ ਸਿੱਖਾਂ ਅੰਦਰ ਉਥੋਂ ਦੇ ਸਮਾਜ ਦੇ ਪ੍ਰਭਾਵ ਅਧੀਨ ਸਿੱਖ ਸੱਭਿਆਚਾਰਕ ਕਦਰਾਂ-ਕੀਮਤਾਂ ਨੂੰ ਵਿਸਾਰ ਦੇਣਾ ਆਮ ਵਰਤਾਰਾ ਬਣ ਚੁੱਕਾ ਹੈ ਅਤੇ ਕਦਰਾਂ-ਕੀਮਤਾਂ ਦੀ ਅਣਹੋਂਦ ਨੇ ਉਥੋਂ ਦੀ ਜ਼ਿਕਰਯੋਗ ਸਿੱਖ ਗਿਣਤੀ ਨੂੰ ਜਿੱਥੇ ਨਿਰੋਲ ਪਦਾਰਥਵਾਦੀ ਬਣਾ ਦਿੱਤਾ ਹੈ, ਉੱਥੇ ਹੀ ਅਖੌਤੀ ਆਜ਼ਾਦੀ ਮਿਲਣ ਕਾਰਨ ਸੱਭਿਆਚਾਰਕ ਪੱਖੋਂ ਨਿਵਾਣ ਵੱਲ ਲੈ ਆਂਦਾ ਹੈ। ਇਥੇ ਜ਼ਿਕਰਯੋਗ ਹੈ ਕਿ ਵਿਦੇਸ਼ਾਂ ਅੰਦਰ ਬਹੁਤਾਤ ਪ੍ਰੋਗਰਾਮਾਂ ਰਾਹੀਂ ਪੰਜਾਬੀ ਸੱਭਿਆਚਾਰ ਦੇ ਨਾਮ ’ਤੇ ਸਿੱਖਾਂ ਨੂੰ ਕੇਵਲ ਲੱਚਰਤਾ ਨਾਲ ਜੋੜਿਆ ਜਾ ਰਿਹਾ ਹੈ।

**ਧਾਰਮਿਕ ਤੌਰ ’ਤੇ ਨਿਵਾਣ-** ਜ਼ਿਆਦਾਤਰ ਸਿੱਖ ਨੌਜੁਆਨ ਵਿਦੇਸ਼ ਜਾਣ ਦਾ ਬਹਾਨਾ ਬਣਾ ਕੇ ਦਾਹੜਾ-ਕੇਸ ਕਤਲ ਕਰਵਾ ਦਿੰਦੇ ਹਨ। ਅਜਿਹੇ ਨੌਜੁਆਨਾਂ ਦੀ ਔਲਾਦ ਵੀ ਸਿੱਖੀ ਤੋਂ ਦੂਰ ਹੋ ਜਾਂਦੀ ਹੈ। ਵਿਦੇਸ਼ਾਂ ਅੰਦਰ ਪੈਦਾ ਹੋਏ ਬਹੁਤ ਸਾਰੇ ਸਿੱਖ ਬੱਚਿਆਂ ਨੂੰ ਗੁਰਮੁਖੀ-ਪੰਜਾਬੀ ਨਹੀਂ ਆਉਂਦੀ, ਜਿਸ ਕਾਰਨ ਗੁਰਬਾਣੀ ਦਾ ਪਾਠ ਕਰਨਾ ਉਨ੍ਹਾਂ ਲਈ ਸੰਭਵ ਨਹੀਂ। ਜਿਸ ਕਾਰਨ ਉਹ ਆਪਣੇ-ਆਪ ਨੂੰ ਮਨ ਕਰਕੇ ਧਰਮ ਨਾਲ ਜੁੜਿਆ ਹੋਇਆ ਮਹਿਸੂਸ ਨਹੀਂ ਕਰ ਪਾਉਂਦੇ ਅਤੇ ਸਮਾਂ ਬੀਤਣ ਨਾਲ ਧਰਮ ਨਾਲੋਂ ਨਾਤਾ ਤੋੜ ਲੈਂਦੇ ਹਨ।

ਜ਼ਿਕਰਯੋਗ ਹੈ ਕਿ ਵਿਦੇਸ਼ਾਂ ਅੰਦਰ ਸਿੱਖਾਂ ਵੱਲੋਂ ਗੁਰਮੁਖੀ-ਪੰਜਾਬੀ ਕਲਾਸਾਂ ਅਤੇ ਗੁਰਬਾਣੀ ਸੰਥਿਆ ਕਲਾਸਾਂ ਰਾਹੀਂ ਬੱਚਿਆਂ ਤੇ ਨੌਜੁਆਨਾਂ ਨੂੰ ਧਰਮ ਨਾਲ ਜੋੜਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਂਦੇ ਹਨ, ਜਿਨ੍ਹਾਂ ਰਾਹੀਂ ਬਿਨਾਂ ਸ਼ੱਕ ਸਾਰਥਕ ਨਤੀਜੇ ਪ੍ਰਾਪਤ ਕੀਤੇ ਜਾ ਸਕਦੇ ਹਨ। ਪਰੰਤੂ ਵਿਦੇਸ਼ੀ ਵਿਵਸਥਾ ਦੇ ਪ੍ਰਭਾਵ ਹੇਠ ਬਹੁਤੇ ਸਿੱਖ ਬੱਚੇ ਆਪਣੀ ਭਾਸ਼ਾ ਤੋਂ ਦੂਰ ਹੋ ਰਹੇ ਹਨ।

ਇਸ ਤੋਂ ਇਲਾਵਾ ਮੁੱਢਲੇ ਰੂਪ ਵਿਚ ਵਿਦੇਸ਼ੀ ਭਾਸ਼ਾ ਸਿੱਖ ਕੇ ਹੀ ਵਿਦੇਸ਼ਾਂ ਅੰਦਰ ਕੰਮ-ਕਾਰ ਕੀਤਾ ਜਾ ਸਕਦਾ ਹੈ। ਉਥੋਂ ਦੇ ਸਕੂਲਾਂ ਅਤੇ ਸਮਾਜ ਦੀ ਸਥਾਨਕ ਭਾਸ਼ਾ ਕਾਰਨ ਸਿੱਖਾਂ ਦੀ ਦੂਜੀ, ਤੀਜੀ ਜਾਂ ਚੌਥੀ ਪੀੜ੍ਹੀ ਉਸੇ ਦੇਸ਼ ਦੀ ਭਾਸ਼ਾ ਨੂੰ ਆਪਣੀ ਅਸਲ ਭਾਸ਼ਾ ਮੰਨਣ ਲੱਗ ਜਾਂਦੀ ਹੈ। ਗੁਰਮੁਖੀ-ਪੰਜਾਬੀ ਤੋਂ ਦੂਰੀ ਦਾ ਸਿੱਧਾ ਮਤਲਬ ਹੈ ਆਪਣੇ ਧਰਮ, ਸੱਭਿਆਚਾਰ ਅਤੇ ਪਿਛੋਕੜ ਨਾਲੋਂ ਟੁੱਟ ਜਾਣਾ। ਜੇਕਰ ਗੁਰਮੁਖੀ-ਪੰਜਾਬੀ ਭਾਸ਼ਾ ਨਹੀਂ ਆਉਂਦੀ ਤਾਂ ਗੁਰਬਾਣੀ ਪੜ੍ਹ ਕੇ ਅਨੰਦ ਨਹੀਂ ਲਿਆ ਜਾ ਸਕਦਾ ਅਤੇ ਨਾ ਹੀ ਗੁਰਬਾਣੀ ਦਾ ਅਧਿਆਤਮਕ ਅਸਰ ਜ਼ਿੰਦਗੀ ਉੱਪਰ ਪੈਂਦਾ ਹੈ। ਬਹੁਤ ਹੀ ਘੱਟ ਪ੍ਰਵਾਸੀ ਸਿੱਖ ਪਰਵਾਰ ਅਜਿਹੇ ਹਨ ਜਿਨ੍ਹਾਂ ਦੀ ਦੂਜੀ ਜਾਂ ਤੀਜੀ ਪੀੜ੍ਹੀ ਨੂੰ ਗੁਰਮੁਖੀ-ਪੰਜਾਬੀ ਆਉਂਦੀ ਹੈ ਅਤੇ ਉਹ ਆਪਣੇ ਧਰਮ ਤੇ ਵਿਰਸੇ ਨਾਲ ਜੁੜੇ ਹੋਏ ਹਨ।

**ਪੰਜਾਬ ਤੋਂ ਸਿੱਖਾਂ ਦਾ ਕਬਜ਼ਾ ਹਟਣਾ-** ਪੰਜਾਬ ਅੰਦਰ ਸਿੱਖ ਕੌਮ ਘੱਟ-ਗਿਣਤੀ ਬਣਨ ਵੱਲ ਜਾ ਰਹੀ ਹੈ, ਸ਼ਾਇਦ ਆਉਂਦੇ ਕੁਝ ਸਾਲਾਂ ਜਾਂ ੧-੨ ਦਹਾਕਿਆਂ ਵਿਚ। ਇਸ ਪਿੱਛੇ ਅਨੇਕਾਂ ਕਾਰਨ ਹਨ, ਜਿਨ੍ਹਾਂ ਵਿਚੋਂ ਇੱਕ ਮੁੱਖ ਕਾਰਨ ਹੈ ਪਰਵਾਸ। ਜਿਹੜੇ ਸਿੱਖ ਆਪਣੇ ਘਰ-ਬਾਰ ਤੇ ਜ਼ਮੀਨਾਂ ਵੇਚ ਕੇ ਵਿਦੇਸ਼ਾਂ ਵਿਚ ਜਾ ਵੱਸੇ ਹਨ ਉਨ੍ਹਾਂ ਦੀ ਜ਼ਮੀਨ-ਜਾਇਦਾਦ ਗ਼ੈਰ-ਸਿੱਖਾਂ ਵੱਲੋਂ ਖਰੀਦੇ ਜਾਣ ਕਾਰਨ ਪੰਜਾਬ ਤੋਂ ਸਿੱਖ ਕੌਮ ਦਾ ਕਬਜ਼ਾ ਖ਼ਤਮ ਹੋਣਾ ਸੁਭਾਵਿਕ ਹੈ। ਅਜਿਹਾ ਵਰਤਾਰਾ ਵੱਡੇ ਪੱਧਰ 'ਤੇ ਵਾਪਰ ਚੁੱਕਾ ਹੈ ਅਤੇ ਲਗਾਤਾਰ ਵਾਪਰ ਰਿਹਾ ਹੈ। ਭਵਿੱਖ ਵਿਚ ਇਸ ਦਾ ਨਤੀਜਾ ਇਹ ਨਿਕਲੇਗਾ ਕਿ ਸਿੱਖ ਆਪਣੇ ਹੀ ਪੰਜਾਬ ਅੰਦਰ ਓਪਰੇ, ਬੇਗ਼ਾਨੇ, ਅਸੁਰੱਖਿਅਤ ਤੇ ਪੀੜਤ ਬਣ ਜਾਣਗੇ ਅਤੇ ਥਾਂ-ਥਾਂ ਸਿੱਖਾਂ ਨਾਲ ਵਧੀਕੀਆਂ ਤੇ ਧੱਕੇਸ਼ਾਹੀਆਂ ਵੱਡੇ ਪੱਧਰ 'ਤੇ ਵਧਣਗੀਆਂ। ਗਹੁ ਨਾਲ ਦੇਖੀਏ ਤਾਂ ਅਜੋਕੇ ਸਮੇਂ ਇਹ ਵਰਤਾਰਾ ਸੰਕਟਮਈ ਪ੍ਰਭਾਵ ਨਾਲ ਆਰੰਭ ਹੋ ਚੁੱਕਾ ਹੈ।

**ਸਿੱਖ ਅਬਾਦੀ ਘਟਣਾ-** ਸਿੱਖ ਅਬਾਦੀ ਘਟਣ ਦੇ ਤਿੰਨ ਮੁੱਖ ਕਾਰਨ ਹਨ, ਇਕ ਹੈ ਸਿੱਖਾਂ ਦੀ ਜਨਮ-ਦਰ ਘਟਣਾ, ਦੂਜਾ ਹੈ ਅੰਤਰ-ਧਰਮ ਵਿਆਹ ਅਤੇ ਤੀਜਾ ਹੈ ਪਰਵਾਸ। ਵਿਦੇਸ਼ਾਂ ਦੇ ਜੰਮਪਲ ਅਨੇਕਾਂ ਸਿੱਖ ਨੌਜੁਆਨ ਗ਼ੈਰ-ਸਿੱਖਾਂ ਨਾਲ ਵਿਆਹ ਕਰਵਾ ਰਹੇ ਹਨ, ਕਿਉਂਕਿ ਵਿਦੇਸ਼ਾਂ ਅੰਦਰ ਸਥਾਪਿਤ ਵਿਵਸਥਾ ਅਜਿਹੇ ਵਰਤਾਰੇ ਨੂੰ ਕਾਨੂੰਨੀ ਬਲ ਪ੍ਰਦਾਨ ਕਰਦੀ ਹੈ। ਘੱਟ-ਗਿਣਤੀ ਹੋਣ ਕਾਰਨ ਪਹਿਲਾਂ ਹੀ ਸਿੱਖਾਂ ਨੂੰ ਵੱਡੀਆਂ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਜੇਕਰ ਅਜੇ ਵੀ ਘਟਦੀ ਸਿੱਖ ਅਬਾਦੀ ਪ੍ਰਤੀ ਗੰਭੀਰ ਨਾ ਹੋਏ ਤਾਂ ਆਉਣ ਵਾਲਾ ਸਮਾਂ ਸਿੱਖ ਕੌਮ ਲਈ ਹੋਰ ਵੀ ਭਿਆਨਕ ਹੋਵੇਗਾ। ਬੋਧੀਆਂ ਅਤੇ ਜੈਨੀਆਂ ਦੀ ਅਬਾਦੀ ਘੱਟਣ ਕਾਰਨ ਉਨ੍ਹਾਂ ਦੇ ਬਣੇ ਹਾਲਾਤ ਤੋਂ ਸਬਕ ਲੈਣਾ ਚਾਹੀਦਾ ਹੈ। ਸਮਝਣਯੋਗ ਹੈ ਕਿ ਜੇਕਰ ੧੦੦ ਪਰਿਵਾਰਾਂ ਪਿੱਛੇ ਕੋਈ ੪੦-੫੦ ਪਰਿਵਾਰਾਂ ਦੀ ਤੀਜੀ ਜਾਂ ਚੌਥੀ ਪੀੜ੍ਹੀ ਸਿੱਖੀ ਸਾਂਭ ਵੀ ਲਏ ਤਾਂ ਵੀ ਸਿੱਖ ਕੌਮ ਦਾ ਅਬਾਦੀ ਪੱਖੋਂ ਪਤਨ ਨਹੀਂ ਰੁਕ ਸਕਦਾ।

**ਪੰਜਾਬ ਅਤੇ ਵਿਦੇਸ਼ਾਂ ਦੀ ਸਮਾਜਿਕ ਵਿਵਸਥਾ-** ਇੱਥੇ ਡੂੰਘਾਈ ਨਾਲ ਇਹ

ਸਮਝਣ ਦੀ ਲੋੜ ਹੈ ਕਿ ਕਿਸੇ ਸਿੱਖ ਵੱਲੋਂ ਸਿੱਖੀ ਸਰੂਪ ਦਾ ਕਤਲ ਕਰਨ ਅਤੇ ਗੁਰਬਾਣੀ ਤੋਂ ਦੂਰ ਹੋ ਜਾਣ ਤੋਂ ਬਾਅਦ ਵੀ ਪੰਜਾਬ ਅੰਦਰਲੀ ਸਮਾਜਿਕ ਵਿਵਸਥਾ ਉਸਨੂੰ ਜਾਂ ਉਸਦੀ ਸੰਤਾਨ ਨੂੰ ਕਿਸੇ ਹੋਰ ਧਰਮ ਜਾਂ ਕੌਮ ਵਿਚ ਜਜ਼ਬ ਨਹੀਂ ਕਰਦੀ। ਜਦਕਿ ਵਿਦੇਸ਼ਾਂ ਵਿਚ ਜੇਕਰ ਸਿੱਖ ਵੱਲੋਂ ਸਿੱਖੀ ਸਰੂਪ ਕਤਲ ਕੀਤਾ ਜਾਂਦਾ ਹੈ ਅਤੇ ਗੁਰਬਾਣੀ ਤੋਂ ਦੂਰੀ ਬਣਾਈ ਜਾਂਦੀ ਹੈ ਤਾਂ ਉਥੋਂ ਦੀ ਸਮਾਜਿਕ ਵਿਵਸਥਾ ਲਈ ਉਸਦੀ ਦੀ ਦੂਜੀ ਜਾਂ ਤੀਜੀ ਪੀੜ੍ਹੀ ਨੂੰ ਜਜ਼ਬ ਕਰਨਾ ਸੌਖਾ ਹੋ ਜਾਂਦਾ ਹੈ।

ਜਿਨ੍ਹਾਂ ਦੇ ਬੱਚੇ ਧਰਮ ਤੋਂ ਬੇਮੁੱਖ ਹੋ ਜਾਣ ਉਹ ਤਾਂ ਪੰਜਾਬ ਵਿਚ ਵੀ ਉੱਜੜੇ ਅਤੇ ਵਿਦੇਸ਼ਾਂ ਵਿਚ ਵੀ ਉੱਜੜੇ ਪਰੰਤੂ ਫਰਕ ਇਹ ਹੈ ਕਿ ਵਿਦੇਸ਼ਾਂ ਦੀ ਵਿਵਸਥਾ ਧਰਮ ਤੋਂ ਬੇਮੁੱਖ ਕਰਨ ਵਿਚ ਮੋਹਰੀ ਭੂਮਿਕਾ ਨਿਭਾਉਂਦੀ ਹੈ। ਇਸਦੇ ਉਲਟ ਪੰਜਾਬ ਅੰਦਰ ਅਜਿਹੀ ਵਿਵਸਥਾ ਮੌਜੂਦ ਹੈ ਜੋ ਬੇਮੁੱਖ ਹੋਏ ਸਿੱਖਾਂ ਨੂੰ ਧਰਮ ਨਾਲ ਜੁੜਨ ਲਈ ਅਨੇਕਾਂ ਮੌਕੇ ਪ੍ਰਦਾਨ ਕਰਦੀ ਹੈ।

**ਕੁਝ ਸੁਝਾਅ–** ਸਿੱਖਾਂ ਦਾ ਪਰਵਾਸ ਹੋਣ ਕਾਰਨ ਜੋ ਅਬਾਦੀ ਘਟਣ ਦੀ ਸਥਿਤੀ ਪੈਦਾ ਹੋਈ ਹੈ ਉਸਨੂੰ ਗੁਰਬਾਣੀ ਪ੍ਰਚਾਰ ਰਾਹੀਂ ਰੋਕਣ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ। ਇਸ ਲਈ ਮੁੱਖ ਰੂਪ ਵਿਚ ਕੁਝ ਨੁਕਤੇ ਸਮਝਣਯੋਗ ਹਨ– **(ੳ)** ਪਰਵਾਸ ਕਰਨ ਵਾਲਾ ਹਰੇਕ ਸਿੱਖ ਇਹ ਯਕੀਨੀ ਬਣਾਏ ਕਿ ਉਸਦੇ ਬੱਚੇ ਬਚਪਨ ਵਿਚ ਹੀ ਗੁਰਮੁਖੀ–ਪੰਜਾਬੀ ਸਿੱਖ ਕੇ ਰੋਜ਼ਾਨਾ ਗੁਰਬਾਣੀ ਦਾ ਪਾਠ ਕਰਨ। **(ਅ)** ਸਿੱਖ ਧਰਮ ਤੇ ਸਿੱਖ ਸੱਭਿਆਚਾਰ ਨਾਲ ਆਪਣੇ ਬੱਚਿਆਂ ਨੂੰ ਜੋੜ ਕੇ ਰੱਖਣ ਵਾਲੇ ਪ੍ਰਵਾਸੀ ਮਾਪਿਆਂ ਦੀ ਸੰਤਾਨ ਕਦੇ ਵੀ ਅ–ਧਰਮੀ ਕੰਮ ਨਹੀਂ ਕਰੇਗੀ। ਸਗੋਂ ਅਜਿਹੀ ਸੰਤਾਨ ਆਪਣੇ ਬਜ਼ੁਰਗ ਮਾਪਿਆਂ ਨੂੰ ਸੰਭਾਲਣਾ ਆਪਣਾ ਧਾਰਮਿਕ ਫਰਜ਼ ਤੇ ਜ਼ਿੰਮੇਵਾਰੀ ਸਮਝੇਗੀ। **(ੲ)** ਪ੍ਰਵਾਸੀ ਸਿੱਖ ਪੰਜਾਬ ਅੰਦਰ ਵੱਧ ਤੋਂ ਵੱਧ ਜ਼ਮੀਨ–ਜਾਇਦਾਦ ਖ੍ਰੀਦ ਕਰਨ। ਇਸ ਤਰ੍ਹਾਂ ਇਕ ਤਾਂ ਉਹ ਜ਼ਮੀਨ–ਜਾਇਦਾਦ ਦੇ ਕਿਰਾਏ ਤੋਂ ਆਮਦਨ ਪ੍ਰਾਪਤ ਕਰਨਗੇ। ਦੂਜਾ, ਪੰਜਾਬ ਅੰਦਰ ਸਿੱਖਾਂ ਦਾ ਕਬਜ਼ਾ ਕਾਇਮ ਰਹੇਗਾ। ਤੀਜਾ, ਉਨ੍ਹਾਂ ਦੇ ਬੱਚੇ ਇਸੇ ਬਹਾਨੇ ਪੰਜਾਬ ਗੇੜਾ ਮਾਰਦੇ ਰਹਿਣਗੇ ਅਤੇ ਆਪਣੇ ਧਰਮ ਤੇ ਸੱਭਿਆਚਾਰ ਨਾਲ ਜੁੜੇ ਰਹਿਣਗੇ। **(ਸ)** ਵਿਦੇਸ਼ ਜਾ ਕੇ ੧੦–੨੦ ਸਾਲ ਪੈਸੇ ਕਮਾ ਕੇ ਵਾਪਸ ਪੰਜਾਬ ਆਉਣ ਬਾਰੇ ਜ਼ਰੂਰ ਸੋਚਣਾ ਚਾਹੀਦਾ ਹੈ ਕਿਉਂਕਿ ਵਿਦੇਸ਼ੀ ਕਰੰਸੀ ਨਾਲ ਵਿਦੇਸ਼ ਨਾਲੋਂ ਪੰਜਾਬ ਅੰਦਰ ਵੱਧ ਜ਼ਮੀਨ–ਜਾਇਦਾਦ ਖ੍ਰੀਦ ਕੇ ਆਪਣਾ ਵੱਡਾ ਕਾਰੋਬਾਰ ਖੜ੍ਹਾ ਕੀਤਾ ਜਾ ਸਕਦਾ ਹੈ। ਪੰਜਾਬ ਵਿਚ ਪਰਵਾਰ ਦਾ ਇਕ ਮੈਂਬਰ ਕਮਾਵੇ ਤਾਂ ਲਗਪਗ ੪–੫ ਮੈਂਬਰਾਂ ਦਾ ਗੁਜ਼ਾਰਾ ਚੱਲਦਾ ਹੈ ਪਰੰਤੂ ਵਿਦੇਸ਼ਾਂ ਵਿਚ ਗੁਜ਼ਾਰਾ ਕਰਨ ਲਈ ਜ਼ਿਆਦਾਤਰ ਪੂਰੇ ਪਰਵਾਰ ਨੂੰ ਕੰਮ ਕਰਨਾ ਪੈਂਦਾ ਹੈ। ਇਸ ਲਈ ਵਿਦੇਸ਼ਾਂ ਵਿਚ ਦਿਹਾੜੀਆਂ ਕਰਨ ਦੀ ਬਜਾਏ ਪੰਜਾਬ ਅੰਦਰ ਵਧੀਆ ਕਾਰੋਬਾਰ ਖੋਲ੍ਹ ਕੇ ਮਾਲਕ ਬਣਨਾ ਜ਼ਿਆਦਾ ਚੰਗਾ ਹੈ। ਇਸ ਨਾਲ ਪੰਜਾਬ ਅੰਦਰ ਨੌਜੁਆਨਾਂ ਨੂੰ ਵੀ ਰੋਜ਼ਗਾਰ ਮਿਲ ਸਕੇਗਾ। **(ਹ)** ਜ਼ਿਕਰਯੋਗ ਹੈ ਕਿ

ਅਜੋਕੇ ਪੜ੍ਹੇ-ਲਿਖੇ ਸਿੱਖ ਆਪਣੀ ਜਨਮ-ਭੂਮੀ ਪੰਜਾਬ ਨੂੰ ਉਸ ਭਾਵੁਕ ਨਜ਼ਰੀਏ ਨਾਲ ਨਹੀਂ ਦੇਖਦੇ ਜਿਵੇਂ ਇੱਕ ਦੇਸ਼-ਭਗਤ ਨੂੰ ਦੇਖਣਾ ਚਾਹੀਦਾ ਹੈ। ਭਾਵ ਉਹ ਆਪਣੇ ਪੰਜਾਬ ਨੂੰ ਅੱਜ ਓਨਾ ਪਿਆਰ ਨਹੀਂ ਕਰਦੇ। ਇਸ ਲਈ ਜ਼ਰੂਰੀ ਹੈ ਕਿ ਨੌਜੁਆਨਾਂ ਅੰਦਰ ਆਪਣੇ ਦੇਸ਼ ਪੰਜਾਬ ਪ੍ਰਤੀ ਪਿਆਰ ਪੈਦਾ ਕਰਨ ਲਈ ਉਪਰਾਲੇ ਕੀਤੇ ਜਾਣ। **(ਕ)** ਇਸ ਤੋਂ ਇਲਾਵਾ ਵਿਦੇਸ਼ੀ ਸਿੱਖ ਆਪਣੇ ਵਿਆਹ ਲਈ ਪੰਜਾਬ ਤੋਂ ਜੀਵਨ-ਸਾਥੀ ਚੁਣਨ ਨੂੰ ਯਕੀਨੀ ਬਣਾਉਣ ਜੋ ਕਿ ਕੌਮ ਲਈ ਸਮੂਹਿਕ ਤੌਰ 'ਤੇ ਲਾਭਦਾਇਕ ਸਾਬਿਤ ਹੋਵੇਗਾ।

**ਸਿੱਟਾ-** ਇਸ ਸੰਖੇਪ ਵਿਸ਼ਲੇਸ਼ਣ ਤੋਂ ਦੋ ਅਤੀ ਜ਼ਰੂਰੀ ਨੁਕਤੇ ਕੌਮੀ ਨਿਯਮ ਬਣਨੇ ਚਾਹੀਦੇ ਹਨ- ਪਹਿਲਾ, ਪਰਵਾਸ ਕਰਨ ਵਾਲੇ ਸਿੱਖ ਪੰਜਾਬ ਅੰਦਰ ਆਪਣੀ ਜ਼ਮੀਨ-ਜਾਇਦਾਦ ਨਾ ਵੇਚਣ ਸਗੋਂ ਵੱਧ ਤੋਂ ਵੱਧ ਖ੍ਰੀਦ ਕਰਨ ਅਤੇ ਸਾਂਭ-ਸੰਭਾਲ ਲਈ ਕੇਵਲ ਸਿੱਖਾਂ ਨੂੰ ਰੱਖਣ। ਦੂਜਾ, ਆਪਣੇ ਬੱਚਿਆਂ ਨੂੰ ਗੁਰਬਾਣੀ ਅਤੇ ਪੰਜਾਬ ਨਾਲ ਜੋੜਨ ਨੂੰ ਯਕੀਨੀ ਬਣਾਉਣ।

ਜ਼ਿਕਰਯੋਗ ਹੈ ਕਿ ਵਿਦੇਸ਼ਾਂ ਅੰਦਰ ਬਹੁਤ ਸਾਰੇ ਸਿੱਖਾਂ ਨੇ ਆਪਣੇ ਪਰਵਾਰਾਂ ਅੰਦਰ ਸਿੱਖੀ ਸੰਭਾਲੀ ਹੋਈ ਹੈ ਪਰੰਤੂ ਬਹੁਤ ਸਾਰੇ ਸਿੱਖਾਂ ਦੀਆਂ ਅਗਲੀਆਂ ਪੀੜ੍ਹੀਆਂ ਸਿੱਖੀ ਵਿਚੋਂ ਮਨਫ਼ੀ ਵੀ ਹੋਈਆਂ ਹਨ। ਵਿਦੇਸ਼ਾਂ ਅੰਦਰ ਸਿੱਖਾਂ ਨੂੰ ਸਿੱਖੀ ਨਾਲ ਜੋੜਨ ਲਈ ਅਨੇਕਾਂ ਮਹੱਤਵਪੂਰਨ ਉਪਰਾਲੇ ਕੀਤੇ ਜਾਂਦੇ ਹਨ ਜੋ ਵਿਦੇਸ਼ੀ ਵਿਵਸਥਾ ਦੀ ਤਰਜ਼ 'ਤੇ ਗੁਰਦੁਆਰਾ ਸਾਹਿਬਾਨ ਵਿਖੇ ਜ਼ਿਆਦਾਤਰ ਹਫਤਾਵਾਰੀ ਹੁੰਦੇ ਹਨ। ਇਥੇ ਸਮਝਣਯੋਗ ਹੈ ਕਿ ਵਿਦੇਸ਼ੀ ਵਿਵਸਥਾ ਦੇ ਪ੍ਰਭਾਵ ਤੋਂ ਆਪਣੀ ਨੌਜੁਆਨੀ ਨੂੰ ਬਚਾਉਣ ਲਈ ਪੰਜਾਬ ਦੀ ਵਿਵਸਥਾ ਅਨੁਸਾਰ ਰੋਜ਼ਾਨਾ ਗੁਰੂ-ਘਰ ਨਤਮਸਤਕ ਹੋਣ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ। ਜਦੋਂ ਪੰਜਾਬ ਦੀ ਵਿਵਸਥਾ ਤੋਂ ਪੂਰਨ ਤੌਰ 'ਤੇ ਵਿਪਰੀਤ ਵਿਵਸਥਾ ਵਿਚ ਜਾ ਕੇ ਵੱਸਣਾ ਹੈ ਤਾਂ ਵਿਦੇਸ਼ ਪੁੱਜਣ ਵਾਲੇ ਹਰੇਕ ਸਿੱਖ ਨੂੰ ਇਹ ਯਕੀਨੀ ਬਣਾਉਣਾ ਪਵੇਗਾ ਕਿ ਉਸਦਾ ਪਰਿਵਾਰ ਸਿੱਖ ਧਰਮ ਨਾਲ ਜੁੜਿਆ ਰਹੇ।

ਸਿੱਖਾਂ ਦੇ ਪਰਵਾਸ ਅਤੇ ਗ਼ੈਰ-ਸਿੱਖ ਲੋਕਾਂ ਦੇ ਪੰਜਾਬ ਅੰਦਰ ਆ ਕੇ ਵੱਸ ਜਾਣ ਕਾਰਨ ਜਿਹੜੀ ਚਹੁੰ-ਤਰਫੀ ਉੱਥਲ-ਪੁੱਥਲ ਪੈਦਾ ਹੋਈ ਹੈ ਉਸ ਲਈ ਸਿੱਖ ਖ਼ੁਦ ਜ਼ਿੰਮੇਵਾਰ ਹਨ। ਸਿੱਖਾਂ ਵੱਲੋਂ ਲਾਲਚ ਵੱਸ ਪੰਜਾਬੀ ਮਜ਼ਦੂਰਾਂ ਨੂੰ ਦਰਕਿਨਾਰ ਕਰ ਕੇ ਪ੍ਰਵਾਸੀ ਮਜ਼ਦੂਰਾਂ ਕੋਲੋਂ ਘੱਟ ਪੈਸਿਆਂ 'ਤੇ ਕੰਮ ਲਿਆ ਜਾਂਦਾ ਹੈ। ਜਿਸ ਨਾਲ ਪੰਜਾਬ ਅੰਦਰ ਜਨਸੰਖਿਅਕ ਅਤੇ ਕੰਮ-ਕਾਰ ਦੀ ਅਸਥਿਰਤਾ ਪੈਦਾ ਹੋ ਚੁੱਕੀ ਹੈ। ਅਮੀਰ ਸਿੱਖ ਆਪਣੇ ਬੱਚੇ ਵਿਦੇਸ਼ ਭੇਜ ਰਹੇ ਹਨ, ਸਰਕਾਰੀ ਨੌਕਰੀ ਕਰਦੇ ਸਿੱਖ ਵੀ ਦਾਅ ਲਗਾ ਕੇ ਵਿਦੇਸ਼ਾਂ ਵੱਲ ਭੱਜ ਰਹੇ ਹਨ, ਜੋ ਪਹਿਲੀ ਨਜ਼ਰੇ ਭੇਡ-ਚਾਲ ਜਾਪਦੀ ਹੈ ਪਰੰਤੂ ਡੂੰਘਾਈ ਨਾਲ ਸੋਚੀਏ ਤਾਂ ਇਕ ਸਾਜ਼ਿਸ਼ ਵੀ ਪ੍ਰਤੀਤ ਹੁੰਦੀ ਹੈ।

***ਬਾਕੀ ਸਫਾ ੭੬ 'ਤੇ***

# ਕੀ ਆਰ.ਐੱਸ.ਐੱਸ. ਨੇ ਮੁਸਲਿਮ ਲੀਗ ਦੇ ਦੰਗਾਕਾਰੀਆਂ ਕੋਲੋਂ ਸ੍ਰੀ ਦਰਬਾਰ ਸਾਹਿਬ ਨੂੰ ਬਚਾਇਆ?

*-ਸ. ਜਸਕਰਨ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ੩੦ ਮਾਰਚ, ੨੦੨੧ ਨੂੰ ਹੋਏ ਆਪਣੇ ਬਜਟ ਇਜਲਾਸ ਦੌਰਾਨ ਸਿੱਖ ਸਰੋਕਾਰਾਂ ਨਾਲ ਸੰਬੰਧਤ ਕਈ ਅਹਿਮ ਮਤੇ ਪਾਸ ਕੀਤੇ। ਇਨ੍ਹਾਂ ਵਿੱਚੋਂ ਇੱਕ ਅਹਿਮ ਮਤੇ ਰਾਹੀਂ ਭਾਰਤ ਅੰਦਰ ਸਿੱਖਾਂ ਸਮੇਤ ਘੱਟਗਿਣਤੀਆਂ ਨੂੰ ਦਬਾਉਣ ਵਾਲੀਆਂ ਚਾਲਾਂ ਦੀ ਸਖ਼ਤ ਵਿਰੋਧਤਾ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਮਤੇ ਵਿਚ ਕਿਹਾ ਗਿਆ ਕਿ, "ਭਾਰਤ ਇੱਕ ਬਹੁ-ਧਰਮੀ, ਬਹੁ-ਭਾਸ਼ਾਈ ਤੇ ਬਹੁ-ਵਰਗੀ ਦੇਸ਼ ਹੈ। ਇਸ ਦੀ ਅਜ਼ਾਦੀ ਵਿਚ ਹਰ ਧਰਮ ਦਾ ਵੱਡਾ ਯੋਗਦਾਨ ਰਿਹਾ ਹੈ, ਖ਼ਾਸਕਰ ਸਿੱਖ ਕੌਮ ਨੇ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦਿੱਤੀਆਂ। ਪਰੰਤੂ ਅਫ਼ਸੋਸ ਦੀ ਗੱਲ ਹੈ ਕਿ ਪਿਛਲੇ ਲੰਮੇ ਸਮੇਂ ਤੋਂ ਰਾਸ਼ਟ੍ਰੀਯ ਸ੍ਵਯਮਸੇਵਕ ਸੰਘ (ਆਰ.ਐੱਸ.ਐੱਸ.) ਵੱਲੋਂ ਦੇਸ਼ ਨੂੰ ਹਿੰਦੂ ਰਾਸ਼ਟਰ ਬਣਾਉਣ ਦੀ ਚਾਲਾਂ ਦੇ ਮੱਦੇਨਜ਼ਰ ਦੂਜੇ ਧਰਮਾਂ ਦੀ ਧਾਰਮਿਕ ਅਜ਼ਾਦੀ ਨੂੰ ਦਬਾਇਆ ਜਾ ਰਿਹਾ ਹੈ। ਸਿੱਧੇ ਤੇ ਅਸਿੱਧੇ ਰੂਪ ਵਿਚ ਦਖ਼ਲਅੰਦਾਜ਼ੀ ਕਰ ਕੇ ਘੱਟਗਿਣਤੀਆਂ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਹੈ।" ਇਸ ਮਤੇ ਰਾਹੀਂ, "ਭਾਰਤ ਸਰਕਾਰ ਨੂੰ ਵੀ ਸੁਚੇਤ ਕੀਤਾ ਗਿਆ ਕਿ ਉਹ ਆਰ.ਐੱਸ.ਐੱਸ ਵੱਲੋਂ ਅਰੰਭੀਆਂ ਕੋਸ਼ਿਸ਼ਾਂ ਨੂੰ ਲਾਗੂ ਕਰਨ ਲਈ ਤੱਤਪਰ ਹੋਣ ਦੀ ਥਾਂ ਹਰ ਧਰਮ ਦੇ ਅਧਿਕਾਰਾਂ ਅਤੇ ਧਾਰਮਿਕ ਅਜ਼ਾਦੀ ਨੂੰ ਸੁਰੱਖਿਅਤ ਬਣਾਉਣ ਲਈ ਕਾਰਜ ਕਰੇ। ਜਿਹੜੇ ਵੀ ਅਨਸਰ ਘੱਟਗਿਣਤੀਆਂ ਨੂੰ ਦਬਾਉਣ ਦਾ ਯਤਨ ਕਰਦੇ ਹਨ, ਉਨ੍ਹਾਂ ਨੂੰ ਨਕੇਲ ਪਾਈ ਜਾਵੇ।"

ਸਮੁੱਚੇ ਭਾਰਤ ਅੰਦਰ ਪੰਜਾਬ ਇਸ ਲਈ ਪ੍ਰਸਿੱਧ ਹੈ ਕਿ ਕਿਵੇਂ ਇੱਥੇ ਹਰ ਧਰਮ ਦੇ ਲੋਕ ਸੁਖਾਵੇਂ ਮਾਹੌਲ ਵਿਚ ਆਪਣਾ ਜੀਵਨ ਬਸਰ ਕਰਦੇ ਹਨ। ਸਮੇਂ-ਸਮੇਂ ਪੰਜਾਬੀ ਲੋਕ ਫਿਰਕੂ ਸਦਭਾਵਨਾ ਦੀ ਮਿਸਾਲਾਂ ਵੀ ਕਾਇਮ ਕਰਦੇ ਰਹਿੰਦੇ ਹਨ। ਸੰਨ ੧੯੪੭ ਈ. ਦੀਆਂ ਘਟਨਾਵਾਂ ਬਹੁਤ ਦਰਦਨਾਕ ਸਨ ਅਤੇ ਉਸ ਸਮੇਂ ਦੇਸ਼ ਅੰਦਰ ਸ਼ਰਾਰਤੀ ਅਨਸਰਾਂ ਵੱਲੋਂ ਫੈਲਾਏ ਫਿਰਕੂ ਮਹੌਲ ਕਾਰਨ ਮੁਸਲਿਮ, ਹਿੰਦੂ ਤੇ ਸਿੱਖ ਭਾਈਚਾਰਿਆਂ ਵਿਚਕਾਰ ਬਹੁਤ ਤਲਖ ਮਹੌਲ ਬਣ ਗਿਆ ਸੀ। ਲੇਕਿਨ ਪੰਜਾਬ ਅੰਦਰ ਮੌਜੂਦਾ ਸਮੇਂ ਇਹ ਤਿੰਨੇ ਭਾਈਚਾਰੇ ਅਮਨ ਸ਼ਾਂਤੀ ਨਾਲ ਰਹਿ ਰਹੇ

** ਲੇਖਕ, ਸੂਚਨਾ ਤਕਨਾਲੋਜੀ ਵਿਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੭੬੬-੮੯੯੩੦*

ਹਨ ਅਤੇ ਸਮੇਂ ਨਾਲ ਹਾਲਾਤ ਵਿੱਚ ਬਹੁਤ ਫਰਕ ਆਇਆ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਪਰ ਜ਼ਿਕਰ ਕੀਤੇ ਮਤੇ ਦੇ ਪਾਸ ਹੋਣ ਉਪਰੰਤ ਇਹ ਅਖੌਤੀ ਪ੍ਰਚਾਰ ਅਰੰਭਿਆ ਗਿਆ ਕਿ ਕਿਵੇਂ ਮਾਰਚ ੧੯੪੭ ਵਿਚ ਆਰ.ਐੱਸ.ਐੱਸ. ਨੇ ਸਿੱਖਾਂ ਦੇ ਕੇਂਦਰੀ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਮੁਸਲਿਗ ਲੀਗ ਦੇ ਦੰਗਾਕਾਰੀਆਂ ਪਾਸੋਂ ਦੋ ਵਾਰ ਬਚਾਉਂਦਿਆਂ ਹਿੰਦੂ-ਸਿੱਖ ਏਕਤਾ ਨੂੰ ਬਰਕਰਾਰ ਰੱਖਣ ਲਈ ਸ੍ਰੀ ਦਰਬਾਰ ਸਾਹਿਬ ਵਿਖੇ ੭੫ ਸ੍ਵਯਮਸੇਵਕਾਂ ਦੀ ਨਿਯੁਕਤੀ ਕੀਤੀ। ਇਸ ਗੱਲ ਦਾ ਜ਼ਿਕਰ ਮੁੱਢਲੇ ਰੂਪ ਵਿਚ ਵੰਡ ਤੋਂ ਪਹਿਲਾਂ ਸਾਂਝੇ ਪੰਜਾਬ ਅੰਦਰ ਹਿੰਦੂ ਭਾਈਚਾਰੇ ਨਾਲ ਸਬੰਧਤ ਮੰਤਰੀ ਰਹੇ 'ਡਾ. ਗੋਕੁਲ ਚੰਦ ਨਾਰੰਗ' ਵੱਲੋਂ ਆਪਣੀ ਪੁਸਤਕ 'ਟ੍ਰਾਂਸਫੋਰਮੇਸ਼ਨ ਆਫ਼ ਸਿੱਖੀਜ਼ਮ' ਵਿਚ ਕੀਤਾ ਗਿਆ। ਇਹ ਪੁਸਤਕ ਦਾ ਪਹਿਲਾਂ ਐਡੀਸ਼ਨ ਸੰਨ ੧੯੧੨ ਵਿਚ ਛਪਿਆ, ਦੂਜਾ ੧੯੪੫, ਤੀਜਾ ੧੯੪੬, ਚੌਥਾ ੧੯੫੬ ਤੇ ਪੰਜਵਾਂ ੧੯੬੦। ਇਸ ਮਗਰੋਂ ਇਹ ਪੁਸਤਕ ਕਈ ਵਾਰ ਦੁਬਾਰਾ ਪ੍ਰਕਾਸ਼ਿਤ ਹੁੰਦੀ ਰਹੀ। ਸੰਨ ੧੯੫੬ ਵਾਲੇ ਐਡੀਸ਼ਨ ਵਿਚ ਡਾ. ਗੋਕੁਲ ਚੰਦ ਨਾਰੰਗ ਨੇ 'ਦ ਸਟ੍ਰਗਲ ਫਾਰ ਖ਼ਾਲਿਸਤਾਨ' ਨਾਮ ਦਾ ਇੱਕ ਅਧਿਆਇ ਇਸ ਪੁਸਤਕ ਵਿਚ ਸ਼ਾਮਲ ਕੀਤਾ, ਜਿਸ ਦੇ ਅੰਦਰ ਬਿਨਾਂ ਕਿਸੇ ਹਵਾਲੇ ਦੇ ਇਹ ਗੱਲ ਦਰਜ ਕਰ ਦਿੱਤੀ ਗਈ ਕਿ "੨ ਮਾਰਚ, ੧੯੪੭ ਈ. ਨੂੰ ਮਾਸਟਰ ਤਾਰਾ ਸਿੰਘ ਇੱਕ ਜਥੇ ਨਾਲ (ਲਾਹੌਰ) ਅਸੈਂਬਲੀ ਹਾਲ ਪੁੱਜੇ, ਜਿੱਥੇ ਉਨ੍ਹਾਂ ਨੇ ਆਪਣੀ ਕਿਰਪਾਨ ਖਿੱਚ ਕੇ ਇਹ ਐਲਾਨ ਕੀਤਾ ਕਿ ਉਹ ਮੁਸਲਿਮ ਲੀਗ ਨੂੰ ਕੰਮ ਨਹੀਂ ਕਰਨ ਦੇਣਗੇ। ਮਾਸਟਰ ਤਾਰਾ ਸਿੰਘ ਵੱਲੋਂ ਕੀਤੇ ਇਸ ਐਲਾਨ ਨੇ ਬਰੂਦ ਨੂੰ ਚੰਗਿਆੜੀ ਲਾਉਣ ਦਾ ਕੰਮ ਕੀਤਾ। ਮੁਸਲਿਮ ਲੀਗ ਦੇ ਵਿਰੋਧ ਵਿਚ ਨਾਅਰੇਬਾਜ਼ੀ ਕਰਦੇ ਹਿੰਦੂ ਸਿੱਖ ਵਿਦਿਆਰਥੀਆਂ ਦੇ ਮਾਰਚ ਉੱਤੇ ਪੁਲਿਸ ਵੱਲੋਂ ਗੋਲੀ ਚਲਾਈ ਗਈ। ਇਸ ਮਗਰੋਂ ਪੰਜਾਬ ਅੰਦਰ ਹਿੰਸਾ ਦਾ ਭਾਂਬੜ ਮੱਚ ਗਿਆ। ਹਿੰਦੂਆਂ ਤੇ ਸਿੱਖਾਂ ਦੇ ਕਤਲ ਤੇ ਉਨ੍ਹਾਂ ਦੇ ਘਰ ਸਾੜਨਾ ਆਮ ਹੋ ਗਿਆ। ਸ੍ਰੀ ਅੰਮ੍ਰਿਤਸਰ ਦੇ ਸਾਰੇ ਬਜ਼ਾਰ ਵੀ ਸਾੜੇ ਗਏ ਅਤੇ ਇੱਥੋਂ ਤਕ ਕਿ ਜਦੋਂ ਬਹੁਤੇ ਸਿੱਖ ਸ਼ਹਿਰ ਤੋਂ ਬਾਹਰ ਗਏ ਹੋਏ ਸਨ ਤਾਂ ਗੋਲਡਨ ਟੈਂਪਲ (ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ) ਉੱਤੇ ਵੀ ਇੱਕ ਕੋਸ਼ਿਸ਼ ਕੀਤੀ ਗਈ ਪਰ ਆਰ.ਐੱਸ.ਐੱਸ ਸੰਘ ਦੇ ਨੌਜਵਾਨਾਂ ਵੱਲੋਂ ਖੁਸ਼ਕਿਸਮਤੀ ਨਾਲ ਇਸ ਕੋਸ਼ਿਸ਼ ਨੂੰ ਨਾਕਾਮ ਕਰ ਦਿੱਤਾ ਗਿਆ ਅਤੇ ਇਸ ਤਰ੍ਹਾਂ ਟੈਂਪਲ (ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ) ਨੂੰ ਬੇਅਦਬੀ ਅਤੇ ਸੰਭਵ ਤਬਾਹੀ ਤੋਂ ਬਚਾਇਆ ਗਿਆ ਸੀ।"

ਡਾ. ਗੋਕੁਲ ਚੰਦ ਨਾਰੰਗ ਦੀ ਪੁਸਤਕ ਤੋਂ ਇਲਾਵਾ ਇਸ ਗੱਲ ਦਾ ਜ਼ਿਕਰ ਇੱਕ ਹੋਰ ਆਰ.ਐੱਸ.ਐੱਸ ਪੱਖੀ ਪੁਸਤਕ "**Partition Days: The Fiery**

**Saga of RSS**' ਵਿਚ ਕੀਤਾ ਗਿਆ ਹੈ ਜੋ ਕਿ ਮਾਨਿਕਚੰਦਰਾ ਵਾਜਪਈ ਤੇ ਸ਼੍ਰੀਧਰ ਪਾਰਡਕਰ ਵੱਲੋਂ ਲਿਖੀ ਗਈ ਹੈ, ਜਿਸ ਦਾ ਅੰਗਰੇਜ਼ੀ ਤਰਜਮਾ ਸੁਧਾਕਰ ਰਾਜੇ ਨੇ ਕੀਤਾ ਅਤੇ ਇਸ ਪੁਸਤਕ ਦਾ ਅੰਗ੍ਰੇਜ਼ੀ ਵਿਚ ਪਹਿਲਾ ਐਡੀਸ਼ਨ ਅਗਸਤ ੨੦੦੨ ਵਿਚ ਨਵੀਂ ਦਿੱਲੀ ਤੋਂ ਛਪਿਆ ਅਤੇ ਪ੍ਰਕਾਸ਼ਕ ਸੁਰੁਚੀ ਪ੍ਰਕਾਸ਼ਨ ਸੀ।

ਇਸ ਖੋਜ ਦੌਰਾਨ ਅਜੇ ਤਕ ਉਕਤ ਦੋ ਪੁਸਤਕਾਂ ਤੋਂ ਇਲਾਵਾ ਕਿਸੇ ਹੋਰ ਇਤਿਹਾਸਿਕ ਤੇ ਭਰੋਸੇਯੋਗ ਦਸਤਾਵੇਜ਼, ਵਿਸ਼ੇ ਨਾਲ ਸੰਬੰਧਿਤ ਪੁਸਤਕਾਂ, ਉਸ ਸਮੇਂ ਦੀਆਂ ਜ਼ਰੂਰੀ ਅਖ਼ਬਾਰਾਂ, ਰਸਾਲਿਆਂ ਆਦਿ ਵਿਚ ਇਹ ਜਾਣਕਾਰੀ ਨਹੀਂ ਮਿਲਦੀ ਕਿ ਆਰ.ਐੱਸ.ਐੱਸ ਨੇ ਸ੍ਵਯਮਸੇਵਕਾਂ ਨੂੰ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਲਗਾ ਕੇ ਮੁਸਲਿਮ-ਲੀਗੀਆਂ ਤੋਂ ਦੋ ਵਾਰ ਬਚਾਇਆ ਹੋਵੇ ਅਤੇ ਸਿੱਖ ਆਪਣੇ ਕੇਂਦਰੀ ਧਰਮ ਅਸਥਾਨ ਦੀ ਸੁਰੱਖਿਆ ਪ੍ਰਤੀ ਇਤਨੇ ਅਵੇਸਲੇ ਹੋਣ ਕਿ ਉਨ੍ਹਾਂ ਨੂੰ ਅਜਿਹਾ ਸਮਾਂ ਦੇਖਣਾ ਪਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਸ਼-ਵੰਡ ਤੋਂ ਪਹਿਲਾਂ ੧੯੨੦ ਈ. ਦੀ ਕਾਰਜਸ਼ੀਲ ਸੰਸਥਾ ਹੈ ਅਤੇ ੧੯੪੭ ਈ. ਵਿਚ ਸ੍ਰੀ ਦਰਬਾਰ ਸਾਹਿਬ ਇਸ ਦੇ ਪ੍ਰਬੰਧ ਅਧੀਨ ਹੀ ਸੀ, ਜਿਸ ਤੋਂ ਭਾਵ ਹੈ ਕਿ ਸੰਸਥਾ ਦਾ ਆਪਣਾ ਸੁਰੱਖਿਆ ਦਸਤਾ, ਮੁਲਾਜ਼ਮ ਆਦਿ ਅਮਲਾ ਫੈਲਾ ਵੀ ਇੱਥੇ ਤਾਇਨਾਤ ਜ਼ਰੂਰ ਹੋਵੇਗਾ। ਇਸ ਵਿਸ਼ੇ ਬਾਰੇ ਹੋਰ ਡੂੰਘਾਈ ਨਾਲ ਜਾਣਨ ਲਈ ਅੱਗੇ ਤੱਥਾਂ ਦੀ ਪੜਚੋਲ ਕਰਦੇ ਹਾਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਰ.ਐੱਸ.ਐੱਸ. ਦੀ ਹਿੰਦੂ ਰਾਸ਼ਟਰ ਬਣਾਉਣ ਦੀ ਵਿਚਾਰਧਾਰਾ ਦੇ ਵਿਰੁੱਧ ਪਾਸ ਕੀਤੇ ਮਤੇ ਤੋਂ ਬਾਅਦ ਸਿੱਖਾਂ ਵਿਰੁੱਧ ਅਜਿਹੇ ਅਖੌਤੀ ਪ੍ਰਚਾਰ ਦੀ ਸ਼ੁਰੂਆਤ ਕਰਦਿਆਂ ਇਸ ਨੂੰ ਬਲ ਦੇਣ ਲਈ 'ਦ ਪ੍ਰਿੰਟ' ਨਾਮੀ ਆਨਲਾਈਨ ਪੋਰਟਲ ਉੱਤੇ ੨੦੦੨ ਦੀ ਸੁਰੁਚੀ ਪ੍ਰਕਾਸ਼ਨ ਵਾਲੀ ਪੁਸਤਕ ਨੂੰ ਆਧਾਰ ਬਣਾ ਕੇ ਦਿੱਲੀ ਸਥਿਤ ਸੰਘ ਨਾਲ ਜੁੜੇ ਥਿੰਕ ਟੈਂਕ 'ਵਿਚਾਰ ਵਿਨੀਮਯ ਕੇਂਦਰ' ਦੇ ਰੀਸਰਚ ਡਾਇਰੈਕਟਰ ਅਰੁਣ ਅਨੰਦ ਵੱਲੋਂ ਲਿਖਿਆ ਇੱਕ ਲੇਖ '**How RSS helped save 'Darbar Sahib' twice and up-held Hindu-Sikh unity**' ਮਿਤੀ ੫ ਅਪ੍ਰੈਲ, ੨੦੨੧ ਈ. ਨੂੰ ਪ੍ਰਕਾਸ਼ਿਤ ਕੀਤਾ ਗਿਆ। ਜਿਸ ਦਾ ਮੰਤਵ ਇਹ ਜਾਪਦਾ ਹੈ ਕਿ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਤੇ ਤੋਂ ਬਾਅਦ ਸਿੱਖਾਂ ਨੂੰ ਚਿੜ੍ਹਾਉਣਾ ਜਾਂ ਨੀਵੇਂ ਦਿਖਾਉਣਾ ਹੋਵੇ, ਕਿ ਤੁਸੀਂ ਸੰਘ ਦੀ ਹਿੰਦੂ ਰਾਸ਼ਟਰ ਬਣਾਉਣ ਵਾਲੀ ਵਿਚਾਰਧਾਰਾ ਦਾ ਵਿਰੋਧ ਕੀਤਾ ਹੈ ਪਰ ਸੰਘ ਤਾਂ ਉਹ ਸੰਸਥਾ ਹੈ ਜਿਸ ਨੇ ਤੁਹਾਡੇ ਕੇਂਦਰੀ ਧਰਮ ਅਸਥਾਨ ਨੂੰ ਬਚਾਇਆ ਹੈ। 'ਦ ਪ੍ਰਿੰਟ' ਆਨਲਾਈਨ ਪੋਰਟਲ ਦੇ ਸੰਸਥਾਪਕ ਸ਼ੇਖਰ ਗੁਪਤਾ ਹਨ, ਜੋ ਕਿ ੯ ਜੂਨ, ੨੦੧੯ ਈ. ਨੂੰ ਪ੍ਰਕਾਸ਼ਿਤ ਕੀਤੇ ਆਪਣੇ ਲੇਖ ਵਿਚ ਖੁਦ ਲਿਖਦੇ ਹਨ ਕਿ ਉਹ ਆਪਣੇ ਸਕੂਲੀ ਦੌਰ ਵਿਚ ਆਰ.ਐੱਸ.ਐੱਸ. ਨਾਲ ਜੁੜੇ ਰਹੇ

ਹਨ, ਜਿਸ ਤੋਂ ਇਨ੍ਹਾਂ ਦਾ ਵੀ ਸੰਘ ਨਾਲ ਸੰਬੰਧਿਤ ਪਿਛੋਕੜ ਸਿੱਧ ਹੁੰਦਾ ਹੈ।

**ਅਰੁਣ ਅਨੰਦ ਵੱਲੋਂ ਦਾਅਵਾ**

{ਅਰੁਣ ਅਨੰਦ ਵੱਲੋਂ ਲੇਖ ਵਿਚ ਇਹ ਦਾਅਵਾ ਕੀਤਾ ਗਿਆ ਕਿ ੬ ਮਾਰਚ, ੧੯੪੭ ਈ. ਦੀ ਰਾਤ ਨੂੰ ਜਦੋਂ ਮੁਸਲਿਮ ਲੀਗੀਆਂ ਨੇ ਅੰਮ੍ਰਿਤਸਰ ਵਿਚ ਹਮਲੇ ਕੀਤੇ ਅਤੇ ਉਨ੍ਹਾਂ ਨੇ ਕ੍ਰਿਸ਼ਨਾ ਕੱਪੜਾ ਮਾਰਕੀਟ ਤੇ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦੀ ਸਾਜ਼ਿਸ਼ ਘੜੀ ਹੋਈ ਸੀ ਤਾਂ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਵਿਚ ਆਰ.ਐੱਸ.ਐੱਸ ਨੇ ੭੫ ਸ੍ਵਯਮਸੇਵਕਾਂ ਨੂੰ ਨਿਯੁਕਤ ਕੀਤਾ ਹੋਇਆ ਸੀ। ਉਪਰੰਤ ੯ ਮਾਰਚ, ੧੯੪੭ ਈ. ਨੂੰ ਜਦੋਂ ਮੁਸਲਿਮ ਲੀਗੀਆਂ ਦੇ ਸਮੂਹ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਲਈ ਤਿੰਨ (ਕਟੜਾ ਕਰਮ ਸਿੰਘ, ਨਮਕ ਮੰਡੀ ਤੇ ਸ਼ੇਰਾਂਵਾਲਾ ਦਰਵਾਜ਼ਾ) ਪਾਸਿਓਂ ਆ ਰਹੇ ਸਨ ਤਾਂ ਵੀ ਉਨ੍ਹਾਂ ਨੂੰ ਰੋਕਣ ਲਈ ਆਰ.ਐੱਸ.ਐੱਸ ਦੇ ਸ੍ਵਯਮਸੇਵਕਾਂ ਵੱਲੋਂ ਅਹਿਮ ਰੋਲ ਅਦਾ ਕੀਤਾ ਗਿਆ। ਇਹ ਵੀ ਦਾਅਵਾ ਹੈ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਬਹੁਤ ਥੋੜੇ ਸੇਵਾਦਾਰ ਸਨ, ਉਹ ਵੀ ਡਰੇ ਹੋਏ ਸਨ ਤੇ ਨਾਲ ਹੀ ਲਗਪਗ ੧੦੦ ਨਿਹੱਥੇ ਸ਼ਰਧਾਲੂ ਅੰਦਰ ਫਸੇ ਹੋਏ ਸਨ।}

ਸੰਘ-ਪੱਖੀ ਪੁਸਤਕਾਂ ਤੇ ਇਸਦੀ ਵਿਚਾਰਧਾਰਾ ਵਾਲੇ ਵਿਅਕਤੀ ਵੱਲੋਂ ਲਿਖੇ ਤੇ ਪ੍ਰਕਾਸ਼ਿਤ ਕੀਤੇ ਲੇਖ ਰਾਹੀਂ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਵਿਚ ਸਿੱਖਾਂ ਦੀ ਢਿੱਲੀ ਕਾਰਗੁਜਾਰੀ, ਢਹਿੰਦੀ ਕਲਾ ਤੇ ਲੋੜੀਂਦੇ ਪ੍ਰਬੰਧ ਦੀ ਗੈਰਹਾਜ਼ਰੀ ਦਰਸਾਉਣ ਵਾਲੀ ਗੱਲ ਹਜ਼ਮ ਨਹੀਂ ਹੁੰਦੀ। ਇਸ ਲਈ ੬ ਤੋਂ ੧੦ ਮਾਰਚ, ੧੯੪੭ ਈ. ਦਰਮਿਆਨ ਸ੍ਰੀ ਦਰਬਾਰ ਸਾਹਿਬ ਨਾਲ ਸੰਬੰਧਿਤ ਇਨ੍ਹਾਂ ਦਾਅਵਿਆਂ ਦੀ ਖੋਜ ਕੀਤੀ ਗਈ, ਜਿਸ ਤੋਂ ਬਹੁਤ ਕੁਝ ਸਪੱਸ਼ਟ ਹੋਇਆ ਹੈ। ਖੋਜ ਕੀਤੇ ਤੱਥਾਂ ਤੋਂ ਦਾਅਵਿਆਂ ਦੇ ਉਲਟ ਇਹ ਗੱਲ ਸਾਹਮਣੇ ਆਈ ਹੈ ਕਿ ੬ ਮਾਰਚ ਦੀ ਸ਼ਾਮ ਤਕ ਕਈ ਸਿੱਖ ਆਗੂ ਤੇ ਵੱਡੀ ਗਿਣਤੀ ਵਿਚ ਸਿੱਖ ਸੰਗਤਾਂ ਸ੍ਰੀ ਦਰਬਾਰ ਸਾਹਿਬ ਵਿਖੇ ਮੌਜੂਦ ਸਨ ਅਤੇ ੯ ਮਾਰਚ ਨੂੰ ਜਿਹੜਾ ਮੁਸਲਿਮ ਲੀਗੀਆਂ ਵੱਲੋਂ ਹਮਲਾ ਸ੍ਰੀ ਦਰਬਾਰ ਸਾਹਿਬ ਵੱਲ ਹੋਣਾ ਘੜਿਆ ਗਿਆ ਹੈ ਅਜਿਹੀ ਕੋਈ ਘਟਨਾ ਸਮੇਂ ਦੇ ਦਸਤਾਵੇਜ਼ਾਂ ਵਿਚ ਨਹੀਂ ਮਿਲਦੀ।

ਇਤਿਹਾਸ ਗਵਾਹ ਹੈ ਕਿ ਸਿੱਖ ਕੌਮ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਅਜ਼ਮਤ ਤੇ ਸੁਰੱਖਿਆ ਨੂੰ ਲੈ ਕੇ ਹਮੇਸ਼ਾ ਹੀ ਸੰਵੇਦਨਸ਼ੀਲ ਅਤੇ ਤਿਆਰ ਬਰ ਤਿਆਰ ਰਹੀ ਹੈ। ਸਮੁੱਚੇ ਵਿਸ਼ਵ ਨੂੰ ਸਰਬ-ਸਾਂਝੀਵਾਲਤਾ ਦਾ ਸੰਦੇਸ਼ ਦੇਣ ਵਾਲੇ ਇਸ ਮਹਾਨ ਅਤੇ ਪਾਵਨ ਅਸਥਾਨ ਉੱਤੇ ਹਮਲਾ ਕਰਨ ਵਾਲੇ ਧਾੜਵੀਆਂ ਨੂੰ ਸਿੱਖਾਂ ਨੇ ਹਮੇਸ਼ਾ ਹੀ ਆਪਣੀ ਸਮਰੱਥਾ ਅਨੁਸਾਰ ਮੂੰਹ ਤੋੜ ਜਵਾਬ ਦਿੱਤਾ ਹੈ। ਫਿਰ ਇਹ ਕਿਵੇਂ ਹੋ ਸਕਦਾ ਹੈ ਕਿ ਸੰਨ ੧੯੪੭ ਵਿਚ ਦੇਸ਼ ਦੀ ਵੰਡ ਤੋਂ ਪਹਿਲਾਂ ਭੜਕੇ ਦੰਗਿਆਂ ਦੌਰਾਨ ਸਿੱਖ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਵਿਚ ਢਿੱਲ

ਵਰਤਦੇ। ਸੰਘ-ਪੱਖੀ ਦਾਅਵੇ ਦੀ ਵੱਖ-ਵੱਖ ਸਰੋਤਾਂ ਤੋਂ ਡੂੰਘੀ ਘੋਖ ਕਰਨ ਉਪਰੰਤ ਸਾਹਮਣੇ ਆਇਆ ਹੈ ਕਿ ਇਹ ਸਰਾਸਰ ਗ਼ਲਤ ਪ੍ਰਚਾਰ ਹੈ।

ਉਸ ਸਮੇਂ ਦੇ ਉੱਘੇ ਅਕਾਲੀ ਆਗੂ ਮਾਸਟਰ ਤਾਰਾ ਸਿੰਘ ਦੀ ਨਿੱਜੀ ਡਾਇਰੀ ਵਿੱਚੋਂ ਉਨ੍ਹਾਂ ਦੀ ਹੱਥਲਿਖਤ ਗਵਾਹੀ, ਸੰਨ ੧੯੪੭ ਵਿਚ ਵੰਡ ਸੰਬੰਧੀ ਵਿਸ਼ਿਆਂ ਉੱਤੇ ਲਿਖੀਆਂ ਜ਼ਰੂਰੀ ਪੁਸਤਕਾਂ (ਪੰਜਾਬ ਦਾ ਉਜਾੜਾ - ਗਿਆਨੀ ਸੋਹਣ ਸਿੰਘ ਸੀਤਲ; ਮੁਸਲਿਮ ਲੀਗੀਆਂ ਦੇ ਹਮਲੇ ਦੀ ਵਿਥਿਆ ੧੯੪੭ - ਸ. ਗੁਰਬਚਨ ਸਿੰਘ ਤਾਲਿਬ; ਲਹੂ-ਲੁਹਾਣ, ਵੰਡਿਆ, ਵੱਢਿਆ-ਟੁਕਿਆ ਪੰਜਾਬ - ਇਸ਼ਤਿਆਕ ਅਹਿਮਦ; ਪਾਕਿਸਤਾਨੀ ਘੱਲੂਘਾਰਾ - ਗਿਆਨੀ ਪ੍ਰਤਾਪ ਸਿੰਘ, ਰਿਪੋਰਟਿੰਗ ਪਾਰਟੀਸ਼ਨ ਆਫ ਪੰਜਾਬ ੧੯੪੭ - ਪ੍ਰੋ ਰਘੁਵੇਂਦਰ ਤੰਵਰ), ਅਖ਼ਬਾਰਾਂ ਅਤੇ ਹੋਰ ਦਸਤਾਵੇਜ਼ਾਂ ਦੇ ਆਧਾਰ 'ਤੇ ਸਪੱਸ਼ਟ ਹੁੰਦਾ ਹੈ ਕਿ ਸਥਾਨਕ ਸਿੱਖਾਂ ਅਤੇ ਹਿੰਦੂਆਂ ਨੇ ਰਲ ਕੇ ਸਾਂਝੇ ਤੌਰ 'ਤੇ ਮੁਸਲਿਮ ਲੀਗ ਦੇ ਦੰਗਾਕਾਰੀਆਂ ਦਾ ਮੁਕਾਬਲਾ ਕੀਤਾ। ਸੰਨ ੧੯੪੭ ਈ. ਦਾ ਸੰਘਰਸ਼ ਹਿੰਦੂ ਅਤੇ ਸਿੱਖਾਂ ਦਾ ਸਾਂਝਾ ਸੰਘਰਸ਼ ਸੀ, ਜਿਸ ਵਿੱਚ ਦੋਵਾਂ ਨੇ ਰਲਕੇ ਮੁਕਾਬਲਾ ਕੀਤਾ ਪਰ ਆਰ.ਐੱਸ.ਐੱਸ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਆਪਣੇ ਸ੍ਵਯਮਸੇਵਕਾਂ ਦੀ ਨਿਯੁਕਤੀ ਕਰ ਕੇ ਇਸ ਪਾਵਨ ਸਿੱਖ ਅਸਥਾਨ ਨੂੰ ਬਚਾਉਣ ਸੰਬੰਧੀ ਕੋਈ ਨਿਰਪੱਖ ਤੇ ਭਰੋਸੇਯੋਗ ਹਵਾਲਾ ਨਹੀਂ ਮਿਲਦਾ। ਸਾਹਮਣੇ ਆਉਂਦਾ ਹੈ ਕਿ ਇਹ ਮਨਘੜਨ ਤੇ ਗ਼ਲਤ ਪ੍ਰਚਾਰ ਕੀਤਾ ਗਿਆ ਹੈ ਅਤੇ ਇਸ ਨੂੰ ਤੱਥ ਵਜੋਂ ਪੇਸ਼ ਕਰਨ ਲਈ ਆਰ.ਐੱਸ.ਐੱਸ ਦੀ ਵਿਚਾਰਧਾਰਾ ਵਾਲੇ ਅਤੇ ਇਸ ਦਾ ਪ੍ਰਚਾਰ ਕਰਨ ਵਾਲੇ ਲੇਖਕਾਂ ਵੱਲੋਂ ਲਿਖੀ ਪੁਸਤਕਾਂ ਅੰਦਰ ਇਹ ਗੱਲ ਬਿਨਾਂ ਕਿਸੇ ਠੋਸ ਹਵਾਲਿਆਂ ਦੇ ਦਰਜ ਕਰ ਦਿੱਤੀ ਗਈ ਹੈ। ਸੱਚ ਇਹ ਸਾਹਮਣੇ ਆਇਆ ਹੈ ਕਿ ਮਾਰਚ ੧੯੪੭ ਦੀ ਗੜਬੜ ਮੌਕੇ ਸ੍ਰੀ ਦਰਬਾਰ ਸਾਹਿਬ ਉੱਤੇ ਮੁਸਲਿਮ ਲੀਗੀਆਂ ਵੱਲੋਂ ਕੋਈ ਹਮਲਾ ਨਹੀਂ ਕੀਤਾ ਗਿਆ ਅਤੇ ੫ ਤੋਂ ੧੦ ਮਾਰਚ ਦੇ ਦਰਮਿਆਨ ਇੱਥੇ ਵੱਡੀ ਗਿਣਤੀ ਵਿਚ ਸਿੱਖ ਮੌਜੂਦ ਸਨ। ਸਿੱਖ ਆਗੂਆਂ ਨੇ ਇਹਤਿਆਤ ਦੇ ਤੌਰ 'ਤੇ ਸ੍ਰੀ ਦਰਬਾਰ ਸਾਹਿਬ ਵਿਖੇ ਅਜਿਹਾ ਪ੍ਰਬੰਧ ਜ਼ਰੂਰ ਕੀਤਾ ਹੋਇਆ ਸੀ ਕਿ ਜੇਕਰ ਮੁਸਲਿਮ ਲੀਗੀਏ ਹਮਲਾ ਕਰਦੇ ਤਾਂ ਉਨ੍ਹਾਂ ਦਾ ਬੁਰਾ ਹਾਲ ਹੋਣਾ ਸੀ, ਇਸ ਦੀ ਗਵਾਹੀ ਮਾਸਟਰ ਤਾਰਾ ਸਿੰਘ ਖੁਦ ਭਰਦੇ ਹਨ।

ਇਸ ਮਨਘੜਤ ਕਹਾਣੀ ਸੰਬੰਧੀ ਸੱਚ ਜਾਣਨ ਲਈ ਸਭ ਤੋਂ ਪਹਿਲਾਂ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਹੇ ਮਾਸਟਰ ਤਾਰਾ ਸਿੰਘ ਵੱਲੋਂ ਧਰਮਸ਼ਾਲਾ ਵਿਖੇ ਆਪਣੀ ਜੇਲ੍ਹ ਯਾਤਰਾ ਦੌਰਾਨ ਲਿਖੀ ਗਈ ਨਿੱਜੀ ਡਾਇਰੀ ਦੀ ਗਵਾਹੀ ਵਿੱਚੋਂ ਅੰਸ਼ ਅਤਿ-ਅਹਿਮ ਹਨ। ਡਾ. ਗੋਕੁਲ ਚੰਦ ਨਾਰੰਗ ਵੱਲੋਂ ਲਿਖੀ ਪੁਸਤਕ '**Transformation of Sikhism**' ਦਾ ਨਵਾਂ ਐਡੀਸ਼ਨ ਸੰਨ ੧੯੬੦ ਵਿਚ ਜੇਲ੍ਹ ਅੰਦਰ ਪੜ੍ਹਣ ਤੋਂ ਬਾਅਦ ਮਾਸਟਰ ਤਾਰਾ ਸਿੰਘ ਆਪਣੀ

ਡਾਇਰੀ ਵਿੱਚ ਲਿਖਦੇ ਹਨ, "ਇਸ ਐਡੀਸ਼ਨ ਵਿਚ ਡਾਕਟਰ ਸਾਹਿਬ (ਨੇ) ਮੌਜੂਦਾ ਸਿੱਖ ਪੋਜ਼ੀਸ਼ਨ ਤੇ ਸਿੱਖ ਹਿੰਦੂ ਖਿਚਾਓ ਤੇ ਮੋਰਚਿਆਂ ਦਾ ਜ਼ਿਕਰ ਕੀਤਾ ਹੈ। ਇਸ ਪੁਸਤਕ ਦਾ ਇਕ ਇਕ ਫਿਕਰਾ ਕੱਟੜ ਹਿੰਦੂ ਤਅਸਬ ਦੇ ਜ਼ਹਰ ਨਾਲ ਭਰਿਆ ਗਿਆ ਹੈ। ਵਿਸਥਾਰ ਨਾਲ ਖੋਜ ਕੇ ਹਰ ਗੱਲ ਦਾ ਜਵਾਬ ਲਿਖਣ ਨਾਲ ਤਾਂ ਇਹ ਪੁਸਤਕ ਬਹੁਤ ਵੱਡੀ ਹੋ ਜਾਂਦੀ ਹੈ। ਇਸ ਵਾਸਤੇ ਮੈਂ ਕੇਵਲ ਉਨ੍ਹਾਂ ਗਲਤ ਬਿਆਨੀਆਂ, ਝੂਠ, ਮਨਘੜਤ ਕਹਾਣੀਆਂ ਦਾ ਹੀ ਜ਼ਿਕਰ ਕਰਾਂਗਾ ਜੋ ਵਿਚ ਲਿਆਂਦੇ ਗਏ ਹਨ। ਮੈਂ ਹੈਰਾਨ ਹਾਂ ਕਿ ਡਾਕਟਰ ਸਾਹਿਬ ਵਰਗਾ ਸਿਆਣਾ ਆਦਮੀ ਕਿਸ ਤਰ੍ਹਾਂ ਤੁਅੱਸਬ ਦੇ ਹੇਠਾਂ ਆ ਕੇ ਸਚਾਈ ਵੱਲੋਂ ਅੰਨ੍ਹਾ ਹੋ ਜਾਂਦਾ ਹੈ। ਮੈਨੂੰ ਤਾਂ ਸ਼ੱਕ ਹੈ ਕਿ ਇਤਨੇ ਮਨਘੜਤ ਝੂਠ ਡਾਕਟਰ ਸਾਹਿਬ ਨੇ ਆਪ ਨਹੀਂ ਘੜੇ। ਹੋਰਾਂ ਨੇ ਘੜੇ ਹਨ ਤੇ ਡਾਕਟਰ ਸਾਹਿਬ ਦੇ ਤੁਅੱਸਬ ਨੂੰ ਪਸੰਦ ਆਏ ਹਨ ਤੇ ਉਨ੍ਹਾਂ ਪਤਾ ਕਰਨ ਦੀ ਲੋੜ ਹੀ ਨਹੀਂ ਸਮਝੀ ਤੇ ਲਿਖ ਮਾਰੇ ਹਨ। ਸੱਚ ਪੁੱਛੋ ਤਾਂ ਕੋਈ ਜ਼ਿੰਮੇਵਾਰ ਇਤਿਹਾਸਕਾਰ ਇਸ ਤਰ੍ਹਾਂ ਆਪਣੀ ਪਿਛਲੀ ਲਿਖੀ ਪੁਸਤਕ ਦਾ ਜਾਣਬੁਝ ਕੇ ਨਾਸ਼ ਨਹੀਂ ਕਰਦਾ। ਇਹ ਨਵੇਂ ਵਧਾਏ ਹੋਏ ਲੇਖ ਸਿਰਫ਼ ਕੱਟੜ ਹਿੰਦੂ ਫਿਰਕਾਪ੍ਰਸਤੀ ਪ੍ਰਚਾਰ ਹੀ ਹਨ। ਬੇਸ਼ਕ ਡਾਕਟਰ ਸਾਹਿਬ ਨੂੰ ਹੱਕ ਹੈ ਕਿ ਓਹ ਆਪਣੀਆਂ ਦਲੀਲਾਂ ਨਾਲ ਆਪਣੇ ਪੱਖ ਨੂੰ ਸਿੱਧ ਕਰਨ ਦਾ ਜਤਨ ਕਰਨ। ਪਰ ਉਨ੍ਹਾਂ ਨੂੰ ਇਹ ਹੱਕ ਨਹੀਂ ਹੈ ਕਿ ਹਿੰਦੂਆਂ ਦੀ ਤਾਰੀਫ਼ ਜਾਂ ਪੱਖ ਵਿਚ ਤੇ ਸਿੱਖ ਦੇ ਵਿਰੁੱਧ ਝੂਠੀਆਂ ਘੜੀਆਂ ਹੋਈਆਂ ਕਹਾਣੀਆਂ ਲਿਖਣ। ਇਸ ਝੂਠ ਤੇ ਤੁਅੱਸਬ ਦੇ ਪਲੰਦੇ ਵਿੱਚੋਂ ਮੈਂ ਕੁਝ ਉਤੇ ਉਸੇ ਤਰਤੀਬ ਵਿਚ ਨੋਟ ਲਿਖਦਾ ਹਾਂ ਜਿਸ ਵਿਚ ਇਸ ਪੁਸਤਕ ਵਿਚ ਲਿਖੇ ਗਏ ਹਨ:-

**੧.** ਇਸ ਲੇਖ ਵਿਚ ਲਿਖਿਆ ਹੈ ਕਿ ੨ ਮਾਰਚ, ੧੯੪੭ ਈ. ਨੂੰ "ਮਾਸਟਰ ਤਾਰਾ ਸਿੰਘ ਆਪਣੇ ਸਾਥੀਆਂ ਦਾ ਜਥਾ ਲੈ ਕੇ ਅਸੈਂਬਲੀ ਹਾਲ ਨੂੰ ਗਿਆ ਤੇ ਕਿਰਪਾਨ ਖਿੱਚ ਕੇ ਕਹਿਣ ਲੱਗਾ ਕਿ ਉਹ ਮੁਸਲਿਮ ਲੀਗ ਦਾ ਕੰਮ ਨਹੀਂ ਚੱਲਣ ਦੇਵੇਗਾ।" ਇਹ ਗੱਲ ਬਿਲਕੁਲ ਗਲਤ ਹੈ। ਨਾ ਮੈਂ ਜਥਾ ਲੈ ਕੇ ਗਿਆ ਤੇ ਨਾ ਮੈਂ ਕਿਰਪਾਨ ਹੀ ਨੰਗੀ ਕੀਤੀ ਹੈ। ਹਾਂ ਅਸੈਂਬਲੀ 'ਚ ਅਕਾਲੀ ਮੈਂਬਰਾਂ ਦੀ ਅਗਵਾਈ ਕਰ ਕੇ ਮੈਂ, "ਪਾਕਿਸਤਾਨ ਮੁਰਦਾਬਾਦ ਦੇ ਨਾਹਰੇ ਮੁਸਲਮ ਹਜੂਮ ਦੇ ਸਾਹਮਣੇ ਜ਼ਰੂਰ ਲਾਏ ਸਨ।" ਡਾਕਟਰ ਸਾਹਿਬ ਦੀ ਇਹ ਭੁਲ ਕੋਈ ਵਜ਼ਨਦਾਰ ਨਹੀਂ ਹੈ ਕਿਉਂਕਿ ਮੇਰੇ ਕਿਰਪਾਨ ਕੱਢ ਕੇ ਮੁਸਲਮ ਲੀਗ ਦਾ ਝੰਡਾ ਪਾੜ ਸੁੱਟਣ ਦੀ ਗ਼ਲਤ ਗੱਲ ਉਸ ਵੇਲੇ ਪ੍ਰੈੱਸ ਵਿਚ ਬਹੁਤ ਲਿਖੀ ਗਈ ਸੀ ਤੇ ਹੁਣ ਤਕ ਲੋਕ ਇਸ ਗ਼ਲਤ ਗੱਲ ਨੂੰ ਠੀਕ ਸਮਝੀ ਬੈਠੇ ਹਨ। ਮੈਂ ਇਸ ਦੀ ਤਰਦੀਦ (ਖੰਡਨ) ਤਾਂ ਕੇਵਲ ਇਸ ਲਈ ਕਰ ਰਿਹਾ ਹਾਂ ਕਿ ਇਹ ਮੇਰੀ ਜਾਤ ਨਾਲ ਸੰਬੰਧ ਰੱਖਦੀ ਹੈ ਤੇ ਡਾਕਟਰ ਸਾਹਿਬ ਦੀ ਲਾਪ੍ਰਵਾਹੀ ਪ੍ਰਗਟ ਕਰਦੀ ਹੈ।

**੨.** ਡਾਕਟਰ ਸਾਹਿਬ ਲਿਖਦੇ ਹਨ ਕਿ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਬਹੁਤ ਸਾਰੇ ਸਿੱਖ ਬਾਹਰ ਗਏ ਹੋਏ ਸਨ ਤੇ ਮੁਸਲਮਾਨਾਂ ਨੇ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਦਾ ਜਤਨ ਕੀਤਾ, ਉਸ ਵੇਲੇ ਰਾਸ਼ਟਰੀਆ ਸਵੇਯਮ ਸੰਘ (ਆਰ.ਐੱਸ.ਐੱਸ.) ਦੇ ਮੁੰਡਿਆਂ ਨੇ ਦਰਬਾਰ ਸਾਹਿਬ ਨੂੰ ਬੇਇੱਜ਼ਤੀ ਤੇ ਤਬਾਹੀ ਤੋਂ ਬਚਾਇਆ। ਇਹ ਨਿਰੋਲ ਮਨਘੜਤ ਝੂਠ ਹੈ। ਨਾ ਅੰਮ੍ਰਿਤਸਰ ਸ਼ਹਿਰ ਦੇ ਸਿੱਖ ਬਹੁਤ ਸਾਰੇ ਕਦੀ ਬਾਹਰ ਗਏ, ਨਾ ਮੁਸਲਮਾਨਾਂ ਨੇ ਦਰਬਾਰ ਸਾਹਿਬ ਉਤੇ ਹਮਲਾ ਕੀਤਾ ਤੇ ਨਾ ਸੰਘ ਦੇ ਮੁੰਡਿਆਂ ਨੇ ਬਚਾਇਆ। ਇਹ ਨਿਰੋਲ ਮਨਘੜਤ ਝੂਠੀ ਕਹਾਣੀ ਕੇਵਲ ਸੰਘ ਦੇ ਮੰਡਿਆਂ ਦੀ ਤਾਰੀਫ਼ ਦੇ ਵਿਚ ਘੜੀ ਗਈ ਹੈ। ਇਹ ਕਹਾਣੀ ਅੱਜ ਤਕ ਨਾ ਮੈਂ ਕਿਧਰੇ ਪੜ੍ਹੀ ਤੇ ਨਾ ਸੁਣੀ। ਇਹ ਠੀਕ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਪੁਲਸ ਮੁਸਲਮਾਨਾਂ ਤੇ ਉਨ੍ਹਾਂ ਦੀ ਮਦਦ ਨਾਲ ਮੁਸਲਮਾਨਾਂ ਦਾ ਕਾਫੀ ਜ਼ੋਰ ਪੈ ਗਿਆ ਸੀ। ਇਹ ਜ਼ੋਰ ਉਸ ਵੇਲੇ ਟੁੱਟਾ ਜਦ ਅਕਾਲੀਆਂ ਨੇ ਪੁਲਸ ਦਾ ਥਾਂ-ਥਾਂ ਮੁਕਾਬਲਾ ਕਰਕੇ ਉਨ੍ਹਾਂ ਨੂੰ ਘਬਰਾ ਦਿੱਤਾ ਤੇ ਜਦ ਪਿੰਡਾਂ (’ਚ) ਸੈਂਕੜੇ ਮਾਰੇ ਗਏ ਮੁਸਲਮਾਨਾਂ ਦੀਆਂ ਲਾਸ਼ਾਂ ਸ਼ਹਿਰ ਵਿਚ ਆਉਣੀਆਂ ਸ਼ੁਰੂ ਹੋ ਗਈਆਂ। ਇਨ੍ਹਾਂ ਲਾਸ਼ਾਂ ਨੂੰ ਵੇਖ ਵੇਖਕੇ ਮੁਸਲਮਾਨ ਘਬਰਾਏ ਸਨ। ਦਰਬਾਰ ਸਾਹਿਬ ਨੂੰ ਤਾਂ ਕਦੀ ਖਤਰਾ ਪਿਆ ਹੀ ਨਹੀਂ ਸੀ। ਹਾਂ, ਇਹਤਿਆਤ ਦੇ ਤੌਰ ’ਤੇ ਦਰਬਾਰ ਸਾਹਿਬ ਅਜਿਹਾ ਪ੍ਰਬੰਧ ਜ਼ਰੂਰ ਕੀਤਾ ਹੋਇਆ ਸੀ ਕਿ ਜੇ ਮੁਸਲਮਾਨ ਆਉਂਦੇ ਤਾਂ ਉਨ੍ਹਾਂ ਦਾ ਬਹੁਤ ਬੁਰਾ ਹਾਲ ਹੁੰਦਾ।

ਉਸ ਵੇਲੇ ਹਿੰਦੂ ਤੇ ਸਿੱਖ ਇਕ ਜਾਨ ਹੋ ਕੇ ਲੜ ਰਹੇ ਸਨ। ਇਸ ਕਰਕੇ ਮੈਂ ਇਹੋ ਜੇਹੀ (ਲਿਖਤ) ਸੰਬੰਧੀ ਵਧੇਰੇ ਕੁਝ ਨਹੀਂ ਲਿਖਣਾ ਚਾਹੁੰਦਾ। ਇਤਨਾ ਹੀ ਕਹਿੰਦਾ ਹਾਂ ਕਿ ਉਸ ਸਮੇਂ ਸਭ ਹਿੰਦੂਆਂ ਸਣੇ ਸੰਘੀਆਂ ਨੇ “ਸਤਿ ਸ੍ਰੀ ਅਕਾਲ” ਦੇ ਨਾਹਰੇ ਨੂੰ ਹੀ ਅਪਣਾਅ ਲਿਆ ਸੀ, ਤਾਂਕਿ ਹਮਲਾ ਕਰਨ ਵਾਲੇ ਮੁਸਲਮਾਨ ਇਹ ਸਮਝਣ ਕਿ ਜਿੱਥੇ ਹਮਲਾ ਹੋ ਰਿਹਾ ਹੈ ਉਥੇ ਸਿੱਖ ਹਨ ਨਾਕਿ ਹਿੰਦੂ।

**੩.** ਡਾਕਟਰ ਗੋਕੁਲ ਚੰਦ ਜੀ ਪੱਛਮੀ ਪੰਜਾਬ ਦੇ ਹਿੰਦੂ ਸਿੱਖਾਂ ਦੇ ਕਤਲ-ਏ-ਆਮ ਦਾ ਜਿਕਰ ਤਾਂ ਖੁਲ੍ਹ ਕੇ ਕਰਦੇ ਹਨ ਤੇ ਮੁਸਲਮਾਨਾਂ ਦੇ ਇਸ ਪਾਸੇ ਦੇ ਕਤਲ-ਏ-ਆਮ ਨੂੰ ਦੋ ਫਿਕਰਿਆਂ ਵਿਹ ਹੀ ਲਾਂਭੇ ਕਰ ਸੁਟਦੇ ਹਨ। ਇਤਿਹਾਸਕਾਰ ਨੂੰ ਇਹ ਤੁਅੱਸਬ ਨਹੀਂ ਚਾਹੀਦਾ। ਇਹ ਠੀਕ ਹੈ ਕਿ ਇਸ ਤਰ੍ਹਾਂ ਕਤਲ-ਏ-ਆਮ ਦੀ ਪਹਿਲ ਪੱਛਮੀ ਪੰਜਾਬ ਵਿਚ ਮੁਸਲਮਾਨਾਂ ਨੇ ਹੀ ਕੀਤੀ ਸੀ। ਪਰ ਮਗਰੋਂ ਪੂਰਬੀ ਪੰਜਾਬ ਤੇ ਦਿੱਲੀ ਤੇ ਪੱਛਮੀ ਯੂ.ਪੀ. ਵਿਚ ਮੁਸਲਮਾਨਾਂ ਦਾ ਕਤਲ-ਏ-ਆਮ ਬਹੁਤ ਹੋਇਆ ਸੀ। ਠੀਕ ਅੰਦਾਜ਼ਾ ਲਾਣਾ ਤਾਂ ਔਖਾ ਹੈ ਪਰ ਮਾਰੇ ਗਏ ਮੁਸਲਮਾਨਾਂ ਦੀ ਗਿਣਤੀ ਮਾਰੇ ਗਏ ਸਿੱਖ ਹਿੰਦੂਆਂ ਦੀ ਗਿਣਤੀ ਨਾਲੋਂ ਜੇ ਤਿਗਨੀ ਨਹੀਂ ਤਾਂ ਦੁਗਨੀ ਜ਼ਰੂਰ ਸੀ।

ਗਿਆਨੀ ਪ੍ਰਤਾਪ ਸਿੰਘ, ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਨੇ ਆਪਣੀ

ਪੁਸਤਕ 'ਪਾਕਿਸਤਾਨੀ ਘੱਲੂਘਾਰਾ' (ਪੰਨਾ ੧੩੯ ਤੋਂ ੧੪੨) ਵਿਚ ੪ ਤੋਂ ੭ ਮਾਰਚ ਦਰਮਿਆਨ ਸ੍ਰੀ ਅੰਮ੍ਰਿਤਸਰ ਵਿਚ ਵਾਪਰੀਆਂ ਘਟਨਾਵਾਂ ਅਤੇ ਤਲਖ ਮਹੌਲ ਬਾਰੇ ਬਹੁਤ ਹੀ ਜ਼ਰੂਰੀ ਜਾਣਕਾਰੀ ਦਰਜ ਕੀਤੀ ਹੈ। ਉਹ ਲਿਖਦੇ ਹਨ ਕਿ ਲਾਹੌਰ ਵਿਖੇ ਰੋਸ ਪ੍ਰਦਰਸ਼ਨ ਕਰ ਰਹੇ ਹਿੰਦੂ ਸਿੱਖ ਵਿਦਿਆਰਥੀਆਂ ਉੱਤੇ ਗੋਲੀ ਚੱਲਣ ਦੇ ਵਿਰੁੱਧ ਰੋਸ ਪ੍ਰਗਟ ਕਰਨ ਲਈ ੪ ਮਾਰਚ ਸ਼ਾਮ ਨੂੰ ਗੁਰਦੁਆਰਾ ਮੰਜੀ ਸਾਹਿਬ ਵਿਖੇ ਬੜਾ ਭਾਰੀ ਦੀਵਾਨ ਹੋਇਆ, ਜਿਸ ਵਿਚ ਹਜ਼ਾਰਾਂ ਸਿੱਖ-ਹਿੰਦੂ ਸ਼ਾਮਲ ਹੋਏ। ਜਥੇਦਾਰ ਊਧਮ ਸਿੰਘ ਨਾਗੋਕੇ (ਐੱਮ.ਐੱਲ.ਏ.) ਜੋ ਕਿ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ, ਨੇ ਅਪੀਲ ਕੀਤੀ ਕਿ ਰੋਸ ਵਜੋਂ ੫ ਮਾਰਚ ਨੂੰ ਸ਼ਹਿਰ ਵਿਚ ਸ਼ਾਂਤਮਈ ਰਹਿੰਦਿਆਂ ਮੁਕੰਮਲ ਹੜਤਾਲ ਕੀਤੀ ਜਾਵੇ। ਇਸ ਅਨੁਸਾਰ ੫ ਮਾਰਚ ਦਿਨ ਬੁੱਧਵਾਰ ਨੂੰ ਹੜਤਾਲ ਹੋਈ, ਗੁਰਦੁਆਰਾ ਮੰਜੀ ਸਾਹਿਬ ਫਿਰ ਦੀਵਾਨ ਕਰਨ ਦਾ ਐਲਾਨ ਕੀਤਾ ਗਿਆ ਸੀ। ਭਾਈ ਮੰਗਲ ਸਿੰਘ ਸੇਵਾਦਾਰ ਸ੍ਰੀ ਦਰਬਾਰ ਸਾਹਿਬ ਕਮੇਟੀ ਇੱਕ ਟਾਂਗੇ ਵਿਚ ਬੈਠਾ ਇਸ ਦੀਵਾਨ ਦਾ ਢੰਡੋਰਾ ਦੇ ਰਿਹਾ ਸੀ, ਕਿ ਚੌਂਕ ਮੋਨੀ ਵਿਚ ਮੁਸਲਮਾਨਾਂ ਨੇ ਇੱਟਾਂ ਮਾਰ ਕੇ ਉਨ੍ਹਾਂ ਨੂੰ ਮਾਰ ਦਿੱਤਾ। ਇਸ ਨਾਲ ਸਾਰੇ ਅੰਮ੍ਰਿਤਸਰ ਵਿਚ ਬੇਚੈਨੀ ਫੈਲ ਗਈ ਅਤੇ ਗੜਬੜ ਸ਼ੁਰੂ ਹੋ ਗਈ। ਹੋਲਾ ਮਹੱਲਾ ਹੋਣ ਕਰਕੇ ਬਹੁਤ ਸਾਰੀ ਸੰਗਤ ਤੇ ਸਿੱਖ ਆਗੂ ਸ੍ਰੀ ਅਨੰਦਪੁਰ ਸਾਹਿਬ ਗਏ ਹੋਏ ਸਨ। ਅੰਮ੍ਰਿਤਸਰ ਵਿਚ ਸਰਦਾਰ ਸੋਹਣ ਸਿੰਘ ਜਲਾਲ ਉਸਮਾਂ, ਸਰਦਾਰ ਈਸ਼ਰ ਸਿੰਘ ਮਝੈਲ ਮੌਜੂਦ ਸਨ ਅਤੇ ਜਥੇਦਾਰ ਊਧਮ ਸਿੰਘ ਨਾਗੋਕੇ ਖਡੂਰ ਸਾਹਿਬ ਤੋਂ ਅੰਮ੍ਰਿਤਸਰ ਆਏ। ਸ਼ਹਿਰ ਵਿਚ ਮੁਸਲਿਮ ਲੀਗੀਆਂ ਨਾਲ ਹਿੰਦੂ ਅਤੇ ਸਿੱਖਾਂ ਦੀਆਂ ਕਈ ਝੜਪਾਂ ਹੋਈਆਂ ਜਿਸ ਵਿਚ ਦੋਵਾਂ ਪਾਸਿਆਂ ਦੇ ਕਈ ਲੋਕ ਮਾਰੇ ਗਏ। ਹਿੰਦੂ ਸਿੱਖ ਮੁਸਲਮਾਨੀ ਮੁਹੱਲਿਆਂ ਵਿੱਚੋਂ ਨਿਕਲ ਕੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਨਿਵਾਸ ਵਿਚ ਇਕੱਠੇ ਹੋ ਰਹੇ ਸਨ, ਕਿਉਂਕਿ ਸ਼ਹਿਰ ਵਿਚ ਸਖ਼ਤ ਗੜਬੜ ਸੀ। ਗੁਰੂ ਦੀ ਨਗਰੀ ਅਤੇ ਸ੍ਰੀ ਦਰਬਾਰ ਸਾਹਿਬ ਤੇ ਆਲੇ-ਦੁਆਲੇ ਦੀ ਸੁਰੱਖਿਆ ਲਈ ਜਥੇਦਾਰ ਸੋਹਣ ਸਿੰਘ ਜਲਾਲ ਉਸਮਾਂ ਨੇ ਬਹੁਤ ਸਾਰੀਆਂ ਲਾਰੀਆਂ ਪਿੰਡਾਂ ਵਿੱਚੋਂ ਸਿੰਘਾਂ ਨੂੰ ਲਿਆਉਣ ਲਈ ਇਲਾਕਾ ਤਰਨ ਤਾਰਨ ਅਤੇ ਥਾਣਾ ਬਿਆਸ ਵੱਲ ਭੇਜੀਆਂ, ਸਿੰਘਾਂ ਨੂੰ ਸੰਦੇਸ਼ ਇਹ ਭੇਜਿਆ, "ਗੁਰੂ ਦੀ ਨਗਰੀ ਸਖ਼ਤ ਖ਼ਤਰੇ ਵਿਚ ਹੈ। ਸ੍ਰੀ ਦਰਬਾਰ ਸਾਹਿਬ ਦੀ ਸੇਵਾ ਲਈ ਛੇਤੀ ਪੁੱਜੋ।" ਇਸ ਅਨੁਸਾਰ ੬ ਮਾਰਚ ਸ਼ਾਮ ਨੂੰ ਚਾਰ-ਪੰਜ ਹਜ਼ਾਰ ਸਿੰਘ ਸ੍ਰੀ ਅੰਮ੍ਰਿਤਸਰ ਪੁੱਜ ਗਿਆ। ੭ ਮਾਰਚ ਨੂੰ ਸਵੇਰੇ ਪਿੰਡਾਂ ਵਿੱਚੋਂ ਆਏ ਸਿੰਘਾਂ ਨੇ ਸ਼ਹਿਰ ਦੇ ਕਈ ਹਿੱਸਿਆਂ ਵਿੱਚ ਹਮਲਾਵਰਾਂ ਨੂੰ ਰੋਕਣ ਦਾ ਜਤਨ ਕੀਤਾ, ਉਨ੍ਹਾਂ ਦੇ ਦੰਦ ਖੱਟੇ ਕੀਤੇ। ਗਿਆਨੀ ਪ੍ਰਤਾਪ ਸਿੰਘ ਨੇ ਉਸ ਸਮੇਂ ਦਾ ਹਾਲ ਬਾਖ਼ੂਬੀ ਦਰਸਾਇਆ ਹੈ ਪਰ ਕਿਤੇ ਵੀ ਇਹ ਜ਼ਿਕਰ ਨਹੀਂ ਕੀਤਾ ਕਿ ਮੁਸਲਿਮ ਲੀਗ ਦੇ ਲੋਕਾਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ

ਹਮਲਾ ਕੀਤਾ ਜਾਂ ਨੇੜ੍ਹੇ ਵੀ ਪਹੁੰਚੇ ਹੋਣ। ਜੇਕਰ ਅਜਿਹੀ ਕੋਈ ਘਟਨਾ ਵਾਪਰੀ ਹੁੰਦੀ ਤਾਂ ਉਨ੍ਹਾਂ ਜ਼ਰੂਰ ਜ਼ਿਕਰ ਕਰਨਾ ਸੀ, ਕਿਉਂਕਿ ਇਹ ਇੱਕ ਅਹਿਮ ਘਟਨਾ ਹੁੰਦੀ ਜਿਸ ਨੂੰ ਸਿੱਖਾਂ ਨੇ ਇਤਿਹਾਸ ਦਾ ਹਿੱਸਾ ਜ਼ਰੂਰ ਬਣਾਉਣਾ ਸੀ।

ਗਿਆਨੀ ਸੋਹਣ ਸਿੰਘ ਸੀਤਲ ਆਪਣੀ ਪੁਸਤਕ ਪੰਜਾਬ ਦਾ ਉਜਾੜਾ (ਪੰਨਾ ੩੮ ਤੋਂ ੪੪) ਵਿਚ ਅੰਮ੍ਰਿਤਸਰ ਨਾਲ ਸੰਬੰਧਤ ੫ ਮਾਰਚ ਦੀਆਂ ਘਟਨਾਵਾਂ ਬਾਰੇ ਲਿਖਦੇ ਹਨ ਕਿ ਇਸ ਦਿਨ ਸਿੱਖਾਂ ਹਿੰਦੂਆਂ ਦਾ ਨੁਕਸਾਨ ਤਾਂ ਵਧੇਰੇ ਹੋਇਆ ਕਿਉਂਕਿ ਉਨ੍ਹਾਂ ਉੱਤੇ ਬੇਖ਼ਬਰੀ ਵਿਚ ਹਮਲਾ ਹੋਇਆ ਸੀ, ਪਰ ਲੀਗੀਆਂ ਨੂੰ ਉਨ੍ਹਾਂ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਤਕ ਨਹੀਂ ਪਹੁੰਚਣ ਦਿੱਤਾ। ਉਨ੍ਹਾਂ ੫ ਮਾਰਚ ਨੂੰ ਅੰਮ੍ਰਿਤਸਰ ਵਿਚ ੭੦ ਦੇ ਲਗਪਗ ਮੌਤਾਂ ਹੋਈਆਂ ਲਿਖੀਆਂ ਹਨ। ਉਨ੍ਹਾਂ ਅਨੁਸਾਰ ਅਗਲੇ ਦਿਨ ੬ ਮਾਰਚ ਨੂੰ ਦੋ ਵਜੇ ਦੁਪਹਿਰ ਤਕ ਸ੍ਰੀ ਅੰਮ੍ਰਿਤਸਰ ਅੰਦਰ ਮੁਸਲਿਮ ਲੀਗ ਦੇ ਲੋਕ ਅੱਗੇ ਵੱਧਦੇ ਰਹੇ, ਲੇਕਿਨ ਬਾਅਦ ਦੁਪਹਿਰ ਪਿੰਡਾਂ ਤੋਂ ਬਹੁਤ ਸਾਰੇ ਸਿੰਘ *'ਮਰਉ ਤ ਹਰਿ ਕੈ ਦੁਆਰ'* ਦੇ ਪੁਜਾਰੀ ਅੰਮ੍ਰਿਤਸਰ ਪਹੁੰਚ ਚੁੱਕੇ ਸਨ। ਜਥੇਦਾਰ ਊਧਮ ਸਿੰਘ ਨਾਗੋਕੇ, ਮਾਸਟਰ ਤਾਰਾ ਸਿੰਘ, ਸ. ਸੋਹਣ ਸਿੰਘ ਜਲਾਲ ਉਸਮਾਂ ਤੇ ਸ. ਈਸ਼ਰ ਸਿੰਘ ਮਝੈਲ ਤੇ ਹੋਰ ਸਿੱਖ ਆਗੂਆਂ ਨੇ ਮੂਹਰੇ ਹੋ ਕੇ ਮੁਸਲਿਮ ਲੀਗੀਆਂ ਦਾ ਟਾਕਰਾ ਕੀਤਾ ਪਰ ਕਿਸੇ ਨੂੰ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਨਹੀਂ ਪਹੁੰਚਣ ਦਿੱਤਾ। ਸਭ ਤੋਂ ਵੱਡੀ ਟੱਕਰ ਫੁਹਾਰੇ ਵਾਲੇ ਚੌਕ ਵਿਚ ਹੋਈ। ਲੀਗੀਆਂ ਉੱਤੇ ਤਿੰਨ ਪਾਸਿਓਂ ਹਮਲਾ ਹੋਇਆ ਸੀ। ਇੱਕ ਪਾਸਿਓਂ ਜਥੇਦਾਰ ਊਧਮ ਸਿੰਘ ਨਾਗੋਕੇ ਜੀ ਆਪ ਗੋਲੀਆਂ ਚਲਾ ਰਹੇ ਸਨ, ਦੂਜੇ ਪਾਸਿਓਂ ਕੁਝ ਹੋਰ ਸਿੱਖ ਗੱਭਰੂਆਂ ਨੇ ਹਮਲਾ ਕੀਤਾ ਤੇ ਤੀਜੇ ਪਾਸਿਓਂ ਬਿਜਲੀ ਪਹਿਲਵਾਨ ਹਿੰਦੂ ਗੱਭਰੂਆਂ ਨੂੰ ਨਾਲ ਲੈ ਕੇ ਰਾਹ ਰੋਕੀ ਖੜਾ ਸੀ। ਜਿੰਨਾ ਪਿਆਰ ਤੇ ਇਤਫ਼ਾਕ ਹਿੰਦੂ ਸਿੱਖਾਂ ਵਿੱਚ ਓਸ ਵੇਲੇ ਸੀ, ਗੁਰੂ ਕਰੇ ਸਦਾ ਰਹੇ। ਚੌਥੀ ਬਾਹੀ ਖਾਲੀ ਸੀ ਜਿੱਥੇ ਪਿਛਲੇ ਪਾਸੇ ਮੁਸਲਿਮ ਪੁਲਿਸ ਲੀਗੀਆਂ ਦੀ ਮਦਦ ਲਈ ਖੜੀ ਸੀ। ਇੱਥੇ ਲੀਗੀਏ ਸਿੱਖਾਂ ਤੇ ਹਿੰਦੂਆਂ ਦੇ ਜੋਸ਼ ਅੱਗੇ ਟਿਕ ਨਾ ਸਕੇ ਤੇ ਨੱਸ ਉੱਠੇ। ਅਗਲੇ ਦਿਨ ੭ ਮਾਰਚ ਨੂੰ ਦੋ ਵਜੇ ੨੪ ਘੰਟੇ ਲਈ ਕਰਫਿਊ ਲਗਾ ਦਿੱਤਾ ਗਿਆ ਅਤੇ ਬਾਹਰ ਨਜ਼ਰ ਆਉਣ ਵਾਲੇ ਨੂੰ ਗੋਲੀ ਮਾਰ ਦਿੱਤੀ ਜਾਂਦੀ। ਗਿਆਨੀ ਸੋਹਣ ਸਿੰਘ ਸੀਤਲ ਅਨੁਸਾਰ ਇਸ ਪਿੱਛੋਂ ੧੦ ਦਿਨ ਵਾਸਤੇ ਅੱਠ ਵਜੇ ਸ਼ਾਮ ਤੋਂ ਲੈ ਕੇ ਸੱਤ ਵਜੇ ਸਵੇਰ ਤਕ ਕਰਫਿਊ ਲਗਾ ਦਿੱਤਾ ਗਿਆ। ਇਨ੍ਹਾਂ ਦੀ ਲਿਖਤ ਤੋਂ ਸਿੱਧ ਹੁੰਦਾ ਹੈ ਕਿ ੯ ਮਾਰਚ ਨੂੰ ਸ੍ਰੀ ਦਰਬਾਰ ਸਾਹਿਬ ਉੱਤੇ ਹਮਲੇ ਦੀ ਕੋਈ ਘਟਨਾ ਨਹੀਂ ਵਾਪਰੀ, ਕਿਉਂਕਿ ਉਸ ਸਮੇਂ ਸ਼ਹਿਰ ਅੰਦਰ ਕਰਫਿਊ ਲੱਗੇ ਨੂੰ ਦੋ ਦਿਨ ਹੋ ਚੁੱਕੇ ਸੀ ਅਤੇ ੬ ਮਾਰਚ ਵਾਲੇ ਦਿਨ ਸ੍ਰੀ ਦਰਬਾਰ ਸਾਹਿਬ ਵਿਖੇ ਵੱਡੀ ਗਿਣਤੀ ਵਿੱਚ ਸਿੱਖ ਮੌਜੂਦ ਸਨ।

**ਚਲਦਾ...**

# ਦਦੈ ਦੋਸੁ ਨ ਦੇਊ ਕਿਸੈ...

*-ਸ. ਬਲਵਿੰਦਰ ਸਿੰਘ ਗੰਭੀਰ**

ਗੁਰਮਤਿ ਆਸ਼ੇ ਮੁਤਾਬਿਕ ਜੀਵਨ ਜੀਊਣ ਅਤੇ ਸਮਾਜ ਦੀ ਬਿਹਤਰੀ ਹਿੱਤ ਸਵੈ-ਪੜਚੋਲ ਕਰਨੀ ਬਹੁਤ ਜ਼ਰੂਰੀ ਹੈ। ਇਸ ਨਾਲ ਹੀ ਸਵੈ-ਪਛਾਣ ਹੁੰਦੀ ਹੈ। ਇਹੀ ਸਵੈ-ਪਛਾਣ ਆਤਮ ਗਿਆਨ ਕਰਾਉਂਦੀ ਹੈ। *ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥* ਆਤਮ ਗਿਆਨ-ਯੁਕਤ ਆਪਾ ਹੀ ਗੁਰਮੁਖ ਹੁੰਦਾ ਹੈ। ਇਸਦਾ ਉਲਟ ਮਨਮੁਖ ਹੁੰਦਾ ਹੈ। ਗੁਰਮੁਖ ਕਦੇ ਵੀ ਮਨਮੁਖਾਂ ਦੀ ਸੰਗਤ ਨਹੀਂ ਕਰਿਆ ਕਰਦੇ ਅਤੇ ਨਾ ਹੀ ਉਨ੍ਹਾਂ ਨੂੰ ਕਦੇ ਮਨਮੁਖਾਂ ਦੀ ਪਰਵਾਹ ਹੀ ਹੁੰਦੀ ਹੈ। ਉਂਵ ਭਾਵੇਂ ਗੁਰਮੁਖਾਂ ਦੇ ਅਨੁਪਾਤ ਵਿਚ ਬਹੁ-ਗਿਣਤੀ ਮਨਮੁਖਾਂ ਦੀ ਹੀ ਹੈ। ਗੁਰਮੁਖਾਂ ਅਤੇ ਮਨਮੁਖਾਂ ਦਾ ਮੇਲ ਕਦੇ ਵੀ ਰਾਸ ਨਹੀਂ ਆਉਂਦਾ। ਜੇ ਗੁਰਮੁਖ ਉੱਤਰੀ ਧਰੁਵ ਹੈ ਤਾਂ ਮਨਮੁਖ ਦੱਖਣੀ ਧਰੁਵ। *ਭਗਤਾ ਤੇ ਸੈਸਾਰੀਆ ਜੋੜੁ ਕਦੇ ਨ ਆਇਆ॥* ਗੁਰਮੁਖਾਂ ਅੰਦਰ ਸਤ-ਸੰਤੋਖ ਹੈ, ਧੀਰਜ ਹੈ, ਦਯਾ, ਨਿਮਰਤਾ-ਨਿਰਮਾਣਤਾ ਅਤੇ ਨਿਰਵੈਰਤਾ ਹੈ, ਇਹ ਗੁਣ ਕਦਾਚਿੱਤ ਵੀ ਮਨਮੁਖ ਦੇ ਨਹੀਂ ਹੋ ਸਕਦੇ। ਗੁਰਮੁਖ ਹਮੇਸ਼ਾਂ ਪ੍ਰਭੂ ਦੇ ਭਉ ਤੇ ਭਾਉ ਵਿਚ ਰਹਿ ਕੇ ਹੀ ਚੰਗੇ ਕਰਮ ਕਰਦੇ ਹਨ। ਸੁਕ੍ਰਿਤ ਕਰਦੇ ਹਨ। ਮਾੜਾ ਕਰਮ ਕਦੇ ਵੀ ਉਨ੍ਹਾਂ ਦਾ ਲੱਛਣ ਨਹੀਂ ਹੋ ਸਕਦਾ। ਮਾੜੇ ਕਰਮ ਤਾਂ ਹਮੇਸ਼ਾਂ ਹੀ ਮਾੜੀ ਸੰਗਤ ਤੋਂ ਉਪਜਦੇ ਹਨ। ਪਰ ਗੁਰਮੁਖਾਂ ਦੀ ਸੰਗਤ ਤਾਂ ਹਮੇਸ਼ਾਂ ਗੁਰਮੁਖਾਂ ਨਾਲ ਹੀ ਹੁੰਦੀ ਹੈ। ਉਹ ਤਾਂ ਕਦੇ ਮਾੜਾ ਸੋਚ ਵੀ ਨਹੀਂ ਸਕਦੇ। ਆਤਮਿਕ ਅਡੋਲਤਾ ਨੂੰ ਪਰਣਾਏ ਹੋਏ ਗੁਰਮੁਖ ਸਦਾ ਹੀ ਪ੍ਰਭੂ ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਖੇੜੇ ਵਿਚ ਰਹਿੰਦੇ ਹਨ। ਉਹ ਬਾਹਰੀ ਭੇਖ ਜਾਂ ਪਹਿਰਾਵੇ ਦੀ ਪਰਵਾਹ ਨਹੀਂ ਕਰਦੇ। ਉਨ੍ਹਾਂ ਅੰਦਰ ਪਟ ਹੁੰਦਾ ਹੈ ਬਾਹਰ ਭਾਵੇਂ ਗੁੱਦੜ ਹੀ ਕਿਉਂ ਨਾ ਹੋਵੇ। *ਜਿਨ੍ਹਿ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥* ਜ਼ਮੀਰ ਦੇ ਸ਼ੀਸ਼ੇ 'ਤੇ ਗ਼ਰਦਾ ਨਹੀਂ ਜੰਮਣਾ ਚਾਹੀਦਾ ਕਿਉਂਕਿ ਅਜਿਹਾ ਹੋਣ ਨਾਲ ਕਦੇ ਵੀ ਸਵੈ ਦੀ ਪਛਾਣ ਨਹੀਂ ਹੋਵੇਗੀ। ਸ਼ੀਸ਼ੇ ਤੇ ਚਿਹਰੇ ਦਾ ਗਹਿਰਾ ਸੰਬੰਧ ਹੈ। ਚਿਹਰੇ ਅਤੇ ਮਨ ਦਾ ਡੂੰਘਾ ਸੰਬੰਧ ਹੈ। ਏਸੇ ਤਰ੍ਹਾਂ ਮਨ ਅਤੇ ਅੰਨ ਦਾ ਵੀ ਡੂੰਘਾ ਸੰਬੰਧ ਹੈ। ਕਹਾਵਤ ਹੈ- "ਜੈਸਾ ਖਾਈਏ ਅੰਨ ਤੈਸਾ ਹੋਵੇ ਮਨ।" ਹਰਾਮ ਖਾਣ ਨਾਲ ਹਰਾਮ ਹੀ ਉਪਜਦਾ ਹੈ। ਮਨ ਵਿਚ ਉਪਜੇ ਹੋਏ ਭਾਵ ਚਿਹਰੇ 'ਤੇ ਪ੍ਰਤੱਖ ਵੇਖੇ ਜਾ ਸਕਦੇ ਹਨ। "Face is the index of mind" ਚੰਗੇ ਹਾਵ-ਭਾਵ ਚਿਹਰੇ ਨੂੰ ਸੋਹਣੀ ਫੱਬਤ ਪ੍ਰਦਾਨ ਕਰਦੇ ਹਨ। ਏਸੇ ਲਈ ਤਾਂ ਸ੍ਰੀ ਗੁਰੂ ਅਮਰਦਾਸ ਜੀ ਸਵੈ ਦੀ ਪਛਾਣ ਹਿੱਤ ਭਾਵਾਂ ਦੇ ਸਮੂਹ 'ਸੂਖਮ-ਅਣੂ'

** ਪਿਛਲਾ ਪਾਸਾ ਸੰਸਕ੍ਰਿਤੀ ਸਕੂਲ, ਬਲਾਕ ਸੀ, ਗਰੇਟਰ ਕੈਲਾਸ਼, ਬਟਾਲਾ-੧੪੩੫੦੬; ਮੋ. ੯੪੬੪੭੫੬੭੮੧*

ਮਨ ਨੂੰ ਸੰਬੋਧਿਤ ਹੁੰਦੇ ਹਨ:

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੧)*

ਇਸ ਤਰ੍ਹਾਂ ਇਹ ਗੱਲ ਸਪੱਸ਼ਟ ਹੈ ਕਿ ਗੁਰੂ ਦੀ ਮੱਤ ਲੈ ਕੇ ਹੀ ਪਰਮੇਸ਼ਵਰ ਦੇ ਹੁਕਮ ਨੂੰ ਬੂਝਿਆ ਜਾ ਸਕਦਾ ਹੈ ਅਤੇ ਰੱਬੀ ਭਾਣੇ ਦੀ ਸਮਝ ਪੈ ਸਕਦੀ ਹੈ। ਰੱਬੀ ਹੁਕਮ/ਭਾਣੇ ਵਿਚ ਰਹਿ ਕੇ ਹੀ ਅਹੰਕਾਰ-ਯੁਕਤ ਆਪੇ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਅਜਿਹਾ ਆਪਾ ਨਾ ਤਾਂ ਤਾਰਕਿਕ ਹੋ ਸਕਦਾ ਹੈ ਅਤੇ ਨਾ ਹੀ ਸਿਖਾਂਦਰੂ ਸੁਭਾਅ ਦਾ ਮਾਲਕ। ਐਸੀ ਮਨਮੱਤ ਭੈੜੇ ਕਰਮਾਂ ਨੂੰ ਹੀ ਜਨਮ ਦਿੰਦੀ ਹੈ। ਜਦੋਂ ਕਿ ਗੁਰਮੁਖ ਚੰਗੇ ਕਰਮਾਂ/ਸੁਕ੍ਰਿਤ ਦਾ ਮੁਜੱਸਮਾ ਹੁੰਦਾ ਹੈ। ਸੋ ਇਸ ਤਰ੍ਹਾਂ ਗੁਰਮਤਿ ਦੇ ਦਰਸਾਏ ਹੋਏ ਗਾਡੀ ਰਾਹ 'ਤੇ ਚੱਲ ਕੇ ਹੀ ਅਹੰਕਾਰ-ਮੁਕਤ ਹੋਇਆ ਜਾ ਸਕਦਾ ਹੈ। ਅਹੰਕਾਰ-ਮੁਕਤ ਹੋਣ ਦਾ ਅਰਥ ਹੀ ਨਿੱਜ ਦੇ ਕੋਲ 'ਚੋਂ ਨਿਕਲ ਕੇ ਅਨੰਤ ਦਾ ਅੰਗ ਬਣਨ ਦਾ ਅਹਿਸਾਸ ਹੋਣ ਦੀ ਪ੍ਰਕਿਰਿਆ ਹੈ, ਜਿੱਥੇ ਦੁੱਖ ਤੇ ਸੁੱਖ ਸਮਸਰ ਹੋ ਜਾਂਦੇ ਹਨ। ਬਸ ਇਕ ਖਸਮ ਦੀ ਅਵਾਜ਼ ਹੀ ਸੁਣਾਈ ਦਿੰਦੀ ਹੈ। ਸਾਰਾ ਜਗਤ ਹੀ ਆਪਣਾ ਪਰਵਾਰ ਲੱਗਦਾ ਹੈ। ਐਸੀ ਅਵਸਥਾ ਕਰਤਾਰ ਦੀ ਬਖਸ਼ਿਸ਼ ਨਾਲ ਹੀ ਬਣਦੀ ਹੈ:

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਸਾਡਾ ਪੰਜ ਭੂਤਕ ਸਰੀਰ ਹੀ ਕਰਮਾਂ ਦੀ ਭੂਮੀ ਹੈ। ਇਸ ਵਿਚ ਜੋ ਬੀਜਿਆ ਜਾਵੇਗਾ ਵੱਢਿਆ ਉਹੀ ਜਾਵੇਗਾ। *ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* ਇਸੇ ਲਈ ਪਹਿਲੀ ਪਾਤਸ਼ਾਹੀ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਚੰਗਾ ਬੀਜਣ ਹਿੱਤ ਪ੍ਰੇਰਿਤ ਕਰਦਿਆਂ ਗੁਰਮਤਿ ਦੇ ਮਾਰਗ 'ਤੇ ਚੱਲਣ ਦੀ ਤਾਕੀਦ ਕਰਦੇ ਹਨ:

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੫)*

ਉਸ ਅਕਾਲ ਪੁਰਖ ਨੇ ਮਨੁੱਖ ਨੂੰ ਦੂਜੇ ਜੀਵਾਂ ਤੋਂ ਵੱਖਰਤਾ ਪ੍ਰਦਾਨ ਕਰਦਿਆਂ ਬਿਬੇਕ-ਬੁੱਧੀ ਬਖਸ਼ੀ ਹੈ। ਵਰਨਾ ਸਰੀਰ ਤੇ ਮਨ ਉਨ੍ਹਾਂ ਜੀਵਾਂ ਦਾ ਵੀ ਹੈ। ਮਨੁੱਖ ਨੂੰ ਸੂਝ-ਬੂਝ ਨਾਲ ਕਰਮ ਕਰਨ ਦੀ ਸੁਤੰਤਰਤਾ ਪ੍ਰਦਾਨ ਕੀਤੀ ਹੈ। ਚੰਗਾ ਕੀ ਹੈ, ਮਾੜਾ ਕੀ ਹੈ ਇਹ ਸੋਚਣ ਦੀ ਸਮਰੱਥਾ ਬਖ਼ਸ਼ਿਸ਼ ਕੀਤੀ ਹੈ। ਇਹ ਸੋਚਣ ਸ਼ਕਤੀ ਪਸ਼ੂ-ਜਗਤ ਕੋਲ ਨਹੀਂ ਹੈ। ਪਸ਼ੂ-ਜਗਤ (ਸਮੇਤ ਪੰਛੀਆਂ ਅਤੇ ਹੋਰ ਜੂਨੀਆਂ ਦੇ) ਸਿਰਫ ਭੋਗ-ਭੂਮੀ ਦੇ ਤਲ 'ਤੇ ਹੀ ਵਿਚਰਦਾ ਹੈ। ਪਸ਼ੂ-ਪੰਛੀ ਸਿਰਫ ਆਪਣੀਆਂ ਖਾਣ-ਪੀਣ ਦੀਆਂ ਲੋੜਾਂ ਨੂੰ ਭੋਗਣ ਤਕ ਹੀ ਸੀਮਿਤ ਹਨ, ਪਰੰਤੂ ਮਨੁੱਖ ਭੋਗ-ਭੂਮੀ

ਦੇ ਨਾਲ-ਨਾਲ ਕਰਮ ਭੂਮੀ ਦੇ ਤਲ 'ਤੇ ਵੀ ਵਿਚਰਦਾ ਹੈ। ਉਹ ਜੋ ਵੀ ਕਰਮ ਕਰਦਾ ਹੈ ਉਸ ਦਾ ਫਲ ਉਸ ਨੂੰ ਭੋਗਣਾ ਹੀ ਪੈਂਦਾ ਹੈ। ਅਸਲ ਵਿਚ ਉਸ ਦੇ ਕਰਮ ਹੀ ਉਸ ਦੇ ਵਿਚਾਰਾਂ ਦੀ ਸਭ ਤੋਂ ਵਧੀਆ ਵਿਆਖਿਆ ਹਨ:

*ਜਹ ਕਰਣੀ ਤਹ ਪੂਰੀ ਮਤਿ॥*
*ਕਰਣੀ ਬਾਝਹੁ ਘਟੇ ਘਟਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫)*

ਮਨੁੱਖਾ ਜੂਨ ਸਭ ਤੋਂ ਸ੍ਰੇਸ਼ਟ ਜੂਨ ਹੈ ਕਿਉਂਕਿ ਇਸ ਕੋਲ ਸੋਚਣ-ਸਮਝਣ ਲਈ ਬੁੱਧ ਹੈ, ਸੂਝ-ਬੂਝ ਹੈ। ਉਹ ਇਸ ਬੁੱਧੀ ਦੇ ਆਸਰੇ ਆਪਣੇ ਨਫ਼ੇ-ਨੁਕਸਾਨ ਬਾਰੇ ਫੈਸਲਾ ਕਰ ਸਕਦਾ ਹੈ, ਕਰਮ ਕਰਨ ਬਾਰੇ ਸੋਚ ਸਕਦਾ ਹੈ। ਚੰਗੇ ਜਾਂ ਮਾੜੇ ਕਰਮਾਂ ਬਾਰੇ ਨਿਰਣਾ ਉਸੇ ਨੇ ਹੀ ਕਰਨਾ ਹੈ। ਕਈ ਵਾਰ ਇਹ ਵੀ ਸੁਣਨ ਨੂੰ ਮਿਲਦਾ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ ਉਸ ਦੇ ਭਾਣੇ ਵਿਚ ਹੋ ਰਿਹਾ ਹੈ। ਇਸ ਵਿਚਾਰ ਦੇ ਸਮਰਥਨ ਵਿਚ ਗੁਰਬਾਣੀ ਦੀ ਇਕ ਪੰਕਤੀ ਦੀ ਦਲੀਲ ਦਿੱਤੀ ਜਾਂਦੀ ਹੈ, *ਕਰਨ ਕਰਾਵਨ ਕਰਨੈਹਾਰੁ॥ ਇਸ ਕੈ ਹਾਥਿ ਕਹਾ ਬੀਚਾਰੁ॥* ਜਾਂ ਇਹ ਵੀ ਕਹਿ ਲਿਆ ਜਾਂਦਾ ਹੈ, *ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥* ਪਹਿਲਾਂ ਤਾਂ ਗੁਰਬਾਣੀ ਦੀ ਦਿੱਤੀ ਹੋਈ ਪੰਕਤੀ ਦੀ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਚਰਚਾ ਕਰਨੀ ਬਣਦੀ ਹੈ। ਅਸਲ ਤੱਥ ਇਹ ਹੈ ਕਿ ਕੁਦਰਤ ਦੇ ਨਿਯਮਾਂ ਮੁਤਾਬਿਕ ਜੋ ਕੁਝ ਵੀ ਵਾਪਰ ਰਿਹਾ ਹੈ, ਉਸ ਦੇ ਭਾਣੇ ਵਿਚ ਹੀ ਵਾਪਰ ਰਿਹਾ ਹੈ। ਇਹ ਠੀਕ ਹੈ ਕਿ ਪਰਮਾਤਮਾ ਨੇ ਸਾਨੂੰ ਚੰਗਾ-ਮਾੜਾ ਸੋਚਣ ਜਾਂ ਚੰਗੇ ਮਾੜੇ ਕੰਮ/ਕਰਮ ਕਰਨ ਦੀ ਖੁੱਲ ਦਿੱਤੀ ਹੈ। ਇਹ ਸੁਤੰਤਰਤਾ ਓਸੇ ਦੀ ਹੀ ਦਿੱਤੀ ਹੋਈ ਹੈ। ਇਸ ਖੁੱਲ ਮੁਤਾਬਿਕ ਮਨੁੱਖ ਚੰਗੇ ਮਾੜੇ ਕਰਮ ਕਰ ਸਕਦਾ ਹੈ ਪਰ ਫਿਰ ਨਤੀਜੇ ਵੀ ਓਸੇ ਦੇ ਭਾਣੇ ਵਿਚ ਹੀ ਭੁਗਤਣੇ ਪੈਣਗੇ। ਡਰਨ ਦੀ ਲੋੜ ਨਹੀਂ। ਮਾੜੇ ਕਰਮ ਕਰ ਕੇ ਚੰਗੇ ਫ਼ਲ ਦੀ ਆਸ ਨਹੀਂ ਕੀਤੀ ਜਾ ਸਕਦੀ। ਇਸ ਪ੍ਰਥਾਏ ਭਗਤ ਸ਼ੇਖ ਫਰੀਦ ਜੀ ਦੇ ਅਣਮੁੱਲੇ ਬਚਨ ਵਿਚਾਰਨਯੋਗ ਹਨ:

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਮਨੁੱਖ ਇਕ ਉੱਤਮ ਜੂਨੀ ਹੈ। ਇਸ ਕੋਲ ਚੰਗੇ-ਮਾੜੇ ਬਾਰੇ ਸੋਚਣ ਸਮਝਣ ਜਾਂ ਫੈਸਲਾ ਕਰਨ ਲਈ ਸੂਝ-ਬੂਝ ਹੈ। ਇਹੀ ਗੁਣ ਮਨੁੱਖ ਨੂੰ ਪਸ਼ੂ-ਜਗਤ ਤੋਂ ਵਖਰਿਆਉਂਦਾ ਹੈ। ਇਹ ਉਸਨੇ ਸੋਚਣਾ ਹੈ ਕਿ ਗੰਨੇ ਦੇ ਰਸ ਤੋਂ ਗੁੜ ਤਿਆਰ ਕਰਨਾ ਹੈ ਜਾਂ ਸ਼ਰਾਬ। ਜੇ ਗੁੜ ਤਿਆਰ ਕਰ ਲਿਆ ਤਾਂ ਚੰਗੇ ਨਤੀਜੇ ਸਾਹਮਣੇ ਆਉਣਗੇ ਪਰੰਤੂ ਜੇ ਸ਼ਰਾਬ ਤਿਆਰ ਕਰ ਲਈ ਤਾਂ ਭਿਆਨਕ ਸਿੱਟੇ ਨਿਕਲਣਗੇ। ਮਾਲਕ ਵੱਲੋਂ ਖੁੱਲ੍ਹ ਦੋਵੇਂ ਚੀਜ਼ਾਂ ਬਣਾਉਣ ਦੀ ਹੀ ਮਿਲੀ ਹੋਈ ਹੈ। ਪਰ ਗੁਰਬਾਣੀ ਇਸ ਬਾਬਤ ਆਪਣਾ ਦੋ ਟੁੱਕ ਨਿਰਣਾ ਦਿੰਦੀ ਹੈ:

*- ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

*– ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੪)*

*– ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*

*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

*– ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਚੰਗੇ ਮਾੜੇ ਕਰਮ/ਕੰਮ ਕਿਉਂ ਕਰਦਾ ਹੈ। ਜਿਵੇਂ ਕਿ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਪਸ਼ੂ-ਜਗਤ ਕੇਵਲ ਭੋਗ ਭੂਮੀ ਦੇ ਤਲ 'ਤੇ ਹੀ ਜਿਊਂਦਾ ਹੈ ਜਦੋਂ ਕਿ ਮਨੁੱਖ ਭੋਗ-ਭੂਮੀ ਦੇ ਨਾਲ-ਨਾਲ ਖਾਹਿਸ਼ਾਂ/ਇੱਛਾਵਾਂ ਦੇ ਤਲ 'ਤੇ ਵੀ ਜਿਊਂਦਾ ਹੈ। ਉਹ ਆਪਣੀਆਂ ਇੱਛਾਵਾਂ ਦੀ ਪੂਰਤੀ ਹਿੱਤ ਚੰਗੇ ਜਾਂ ਮਾੜੇ ਕਰਮ ਕਰਦਾ ਹੈ। ਇਨ੍ਹਾਂ ਚੰਗੇ-ਮਾੜੇ ਕਰਮਾਂ ਤੋਂ ਹੀ ਦੁੱਖ ਅਤੇ ਸੁੱਖ ਉਪਜਦੇ ਹਨ। ਇਹ ਦੁੱਖ-ਸੁੱਖ ਪਸ਼ੂ-ਜਗਤ ਵਿਚ ਨਹੀਂ ਵਾਪਰਦੇ ਕਿਉਂਕਿ ਉਨ੍ਹਾਂ ਦੀਆਂ ਲੋੜਾਂ ਸਿਰਫ ਖਾਣ-ਪੀਣ ਤਕ ਹੀ ਸੀਮਿਤ ਹੁੰਦੀਆਂ ਹਨ। ਪੇਟ ਭਰ ਗਿਆ ਤਾਂ ਸੰਤੁਸ਼ਟੀ ਹੋ ਗਈ। ਉਨ੍ਹਾਂ ਦਾ ਵਿਕਾਸ ਪ੍ਰਾਕ੍ਰਿਤਕ ਹੈ। ਉਨ੍ਹਾਂ ਨੂੰ ਪ੍ਰਕਿਰਤੀ ਆਪਣੇ ਸੁਭਾਅ ਮੁਤਾਬਿਕ ਅੱਗੇ ਤੋਰਦੀ ਹੈ। ਉਹ ਉਸਦੀ ਰਜ਼ਾ/ਭਾਣੇ ਵਿਚ ਖੁਸ਼ ਰਹਿੰਦੇ ਹਨ। ਹਾਂ! ਉਹ ਪਸ਼ੂ-ਪੰਛੀ ਦੁਖੀ ਹੋ ਸਕਦੇ ਹਨ ਜਿਹੜੇ ਮਨੁੱਖ ਦੀ ਕੈਦ ਵਿਚ ਹਨ ਕਿਉਂਕਿ ਉਨ੍ਹਾਂ ਦਾ ਜੀਵਨ ਪ੍ਰਕ੍ਰਿਤਕ ਨਹੀਂ ਰਹਿ ਜਾਂਦਾ ਸਗੋਂ ਮਨੁੱਖ ਦੀ ਮਰਜ਼ੀ ਮੁਤਾਬਿਕ ਹੀ ਬਤੀਤ ਹੁੰਦਾ ਹੈ। ਭਗਤ-ਜਨ/ਦੇਵਤੇ ਵੀ ਅਨੰਦ ਖੇੜੇ ਵਿਚ ਹਨ ਕਿਉਂਕਿ ਉਨ੍ਹਾਂ ਨੇ ਆਪਣੇ ਮਨ ਰੂਪੀ ਘੋੜੇ ਨੂੰ ਗਿਆਨ ਦੀ ਲਗਾਮ ਪਾ ਕੇ ਦੁਨਿਆਵੀ ਤ੍ਰਿਸ਼ਨਾਵਾਂ/ਇੱਛਾਵਾਂ ਵੱਲੋਂ ਵਰਜ ਲਿਆ ਹੁੰਦਾ ਹੈ। ਬਨਸਪਤੀ ਵੀ ਖੇੜੇ ਵਿਚ ਹੈ। ਦੁੱਖ-ਸੁੱਖ ਦੀ ਸਥਿਤੀ ਕੇਵਲ ਮਨੁੱਖ ਦੀ ਦੁਨੀਆ ਵਿਚ ਹੀ ਉਤਪੰਨ ਹੁੰਦੀ ਹੈ ਕਿਉਂਕਿ ਮਨੁੱਖ ਖਾਹਿਸ਼ਾਂ ਦੇ ਤਲ 'ਤੇ ਵਿਚਰਦਾ ਹੈ। ਜੇ ਇੱਛਾ ਪੂਰੀ ਹੋ ਗਈ ਤਾਂ ਸੁੱਖ ਮਿਲ ਗਿਆ ਅਤੇ ਜੇ ਅਸਫਲਤਾ ਮਿਲ ਗਈ ਤਾਂ ਦੁੱਖ। ਕਈ ਵਾਰ ਦੁਨਿਆਵੀ ਸੁੱਖ ਦੁੱਖਾਂ ਵਿਚ ਵੀ ਵੱਟ ਜਾਂਦੇ ਹਨ। ਮੰਨ ਲਓ ਜੇ ਕਿਸੇ ਨੇ ਪਰਮਾਤਮਾ ਪਾਸੋਂ ਪੁੱਤਰ ਦੀ ਦਾਤ ਮੰਗੀ। ਉਸ ਦੀ ਇੱਛਾ ਪੂਰੀ ਹੋ ਗਈ। ਬਾਅਦ ਵਿਚ ਉਹ ਪੁੱਤਰ ਨਲਾਇਕ ਨਿਕਲ ਆਇਆ ਤਾਂ ਦੁੱਖ ਮਿਲ ਗਿਆ। ਮਨੁੱਖ ਦੀ ਐਸੀ ਸਥਿਤੀ ਨੂੰ ਵੇਖਦਿਆਂ ਹੀ ਗੁਰੂ ਨਾਨਕ ਪਾਤਸ਼ਾਹ ਕਥਨ ਕਰਦੇ ਹਨ:

*ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥*

*ਸੁਖ ਦੁਖ ਦੁਇ ਦਰ ਕਪੜੇ ਪਹਿਰਹਿ ਜਾਇ ਮਨੁਖ॥*

*ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੯)*

ਇਹ ਦੁਨਿਆਵੀ ਦੁੱਖ-ਸੁੱਖ ਹੀ ਉਸ ਦੇ 'ਆਪੇ ਦੀ ਪਛਾਣ' ਵਿਚ ਦੀਵਾਰ ਬਣੇ ਹੋਏ ਹਨ। ਇਹੀ ਕੂੜ ਦੀ ਕੰਧ ਹੈ ਅਤੇ ਏਸੇ 'ਕੂੜ ਦੀ ਪਾਲਿ' ਕਾਰਨ ਹੀ ਉਸਦੀ ਜ਼ਿੰਦਗੀ ਵਿਚ ਬਨਾਵਟੀਪਨ ਜਾਂ ਨਕਲੀਪਨ ਆ ਰਿਹਾ ਹੈ। ਜਿੰਨਾ ਚਿਰ

ਇਹ ਕੂੜ ਦੀ ਪਾਲਿ ਨਹੀਂ ਟੁੱਟਦੀ, ਅੰਦਰ ਸਹਿਜ ਦੀ ਅਵਸਥਾ ਪੈਦਾ ਨਹੀਂ ਹੋ ਸਕਦੀ। ਇਸ ਲਈ ਅੰਦਰ ਸੱਚ ਦਾ ਪ੍ਰਕਾਸ਼ ਹੋਣ ਲਈ ਜਾਂ ਸਹਿਜ ਦੀ ਅਵਸਥਾ ਨੂੰ ਪ੍ਰਾਪਤ ਹੋਣ ਲਈ ਉਸ ਮਾਲਕ ਦੇ ਭਾਣੇ/ਹੁਕਮ ਵਿਚ ਚੱਲਣਾ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁਜੀ ਸਾਹਿਬ' ਵਿਚ ਕਥਨ ਕਰਦੇ ਹਨ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਇਹ ਲੋੜ ਤੋਂ ਵੱਧ ਇੱਛਾਵਾਂ ਹੀ ਹਨ ਜਿਹੜੀਆਂ ਮਨੁੱਖ ਨੂੰ ਖ਼ੁਆਰ ਕਰਦੀਆਂ ਹਨ। ਇਨ੍ਹਾਂ ਇੱਛਾਵਾਂ ਤਹਿਤ ਹੀ ਮਨੁੱਖ ਚੰਗੇ-ਮਾੜੇ ਕਰਮ ਕਰਦਾ ਹੈ, ਚਾਹੇ ਉਹ ਸਰੀਰਕ ਕਰਮ ਹੋਣ ਜਾਂ ਮਾਨਸਿਕ ਕਰਮ। ਵੈਸੇ ਤਾਂ ਜੇ ਇੱਛਾਵਾਂ ਰੂਪੀ ਫੌਜ ਦੇ ਕਿਲ੍ਹੇ 'ਮਨ' ਨੂੰ ਹੀ ਸਰ ਕਰ ਲਿਆ ਜਾਵੇ ਤਾਂ ਇਹ ਆਪਣੇ ਆਪ ਹੀ ਖਤਮ ਹੋ ਜਾਂਦੀਆਂ ਹਨ। ਗੁਰਬਾਣੀ ਦਾ ਫੁਰਮਾਨ ਹੈ- *ਮਨਿ ਜੀਤੈ ਜਗੁ ਜੀਤੁ॥*

ਅਸੀਂ ਆਪਣਾ ਜੀਵਨ ਦੋ ਪੱਧਰਾਂ 'ਤੇ ਬਤੀਤ ਕਰਦੇ ਹਾਂ- ਇਕ ਸਰੀਰਕ ਪੱਧਰ 'ਤੇ ਅਤੇ ਦੂਜੇ ਮਾਨਸਿਕ ਪੱਧਰ 'ਤੇ। ਸਾਡੇ ਸਰੀਰ ਵੀ ਦੋ ਹਨ- ਇਕ ਸਥੂਲ ਸਰੀਰ ਅਤੇ ਇਕ ਸੂਖਮ ਸਰੀਰ-ਮਨ। ਇਸ ਲਈ ਅਸੀਂ ਕਰਮ ਵੀ ਦੋ ਤਰ੍ਹਾਂ ਦੇ ਕਰਦੇ ਹਾਂ: ਸਰੀਰਕ ਕਰਮ ਤੇ ਮਾਨਸਿਕ ਕਰਮ। ਸਰੀਰਕ ਪੱਧਰ 'ਤੇ ਕੀਤੇ ਕਰਮ ਤਾਂ ਵੇਖੇ ਜਾ ਸਕਦੇ ਹਨ ਪਰ ਮਾਨਸਿਕ ਪੱਧਰ 'ਤੇ ਕੀਤੇ ਗਏ ਕਰਮ ਗੁਪਤ ਹੁੰਦੇ ਹਨ। ਅਗਰ ਜੇ ਉਹ ਕਰਮ/ਕੰਮ ਚੰਗੇ ਹਨ ਤਾਂ ਨਿਸ਼ਚੇ ਹੀ ਇੱਛਿਤ ਸਿੱਟੇ ਜਾਂ ਚੰਗੇ ਸਿੱਟੇ ਨਿਕਲਣਗੇ। ਪਰ ਇਕ ਗੱਲ ਸਾਨੂੰ ਮੰਨ ਲੈਣੀ ਚਾਹੀਦੀ ਹੈ ਕਿ ਮਾਨਸਿਕ ਪੱਧਰ 'ਤੇ ਸੋਚੇ/ਕੀਤੇ ਗਏ ਮਾੜੇ ਕਰਮਾਂ/ਕੰਮਾਂ ਦੇ ਸਿੱਟੇ ਸਰੀਰਕ ਪੱਧਰ 'ਤੇ ਕੀਤੇ ਗਏ ਕਰਮਾਂ ਨਾਲੋਂ ਬਹੁਤ ਹੀ ਭਿਆਨਕ ਤੇ ਖ਼ਤਰਨਾਕ ਹੁੰਦੇ ਹਨ। ਉਨ੍ਹਾਂ ਦਾ ਨਤੀਜਾ ਜਾਂ ਸਿੱਟਾ ਸਿਰਫ ਭੋਗਣ ਵਾਲੇ ਨੂੰ ਹੀ ਪਤਾ ਹੁੰਦਾ ਹੈ ਕਿ ਉਸ ਨੇ ਕੀ ਕੀਤਾ ਹੈ। ਜ਼ੁਬਾਨ 'ਤੇ ਕੁਝ ਹੋਰ ਹੋਵੇ ਅਤੇ ਮਾਨਸਿਕ ਪੱਧਰ 'ਤੇ ਕੁਝ ਹੋਰ, ਇਹ ਇਕ ਘਿਣਾਉਣਾ ਕਿਰਦਾਰ ਹੈ। ਏਸੇ ਕਰਕੇ ਕਿਹਾ ਜਾਂਦਾ ਹੈ ਕਿ ਕਰਨੀ ਅਤੇ ਕਥਨੀ ਵਿਚ ਕਦੇ ਫ਼ਰਕ ਨਹੀਂ ਹੋਣਾ ਚਾਹੀਦਾ। ਗੁਰਬਾਣੀ ਅਨੁਸਾਰ ਕਰਨੀ 'ਤੇ ਕਥਨੀ ਵਿਚ ਫ਼ਰਕ ਨਾ ਹੋਣਾ ਮਨੁੱਖੀ ਆਚਰਣ ਤੇ ਸ਼ਖ਼ਸੀਅਤ ਦਾ ਵੱਡਾ ਗੁਣ ਹੈ। ਜਿਹੜੇ ਮਨੁੱਖ ਕਹਿੰਦੇ ਕੁਝ ਹਨ ਤੇ ਕਰਦੇ ਕੁਝ ਹੋਰ ਹਨ, ਉਹ ਕਦੇ ਵਿਸ਼ਵਾਸ ਦੇ ਪਾਤਰ ਨਹੀਂ ਹੋ ਸਕਦੇ। ਕਰਨੀ ਤੋਂ ਬਗੈਰ ਕਹਿਣੀ ਦਾ ਕੋਈ ਅਰਥ ਨਹੀਂ ਰਹਿ ਜਾਂਦਾ। ਕਰਨੀ ਬਿਨਾਂ ਸਭ ਕੁਝ ਪਾਖੰਡ ਹੈ:

*ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੩)*

ਇਕ ਗੱਲ ਯਾਦ ਰਹੇ ਕਿ ਜਿਹੜੇ ਕਰਮ ਸਿਹਤ, ਇਖ਼ਲਾਕ ਅਤੇ ਸਮਾਜਿਕ ਕਲਿਆਣ ਹਿੱਤ ਕੀਤੇ ਜਾਂਦੇ ਹਨ ਉਹੀ ਚੰਗੇ ਕਰਮ ਹਨ। ਚੰਗੇ ਕਰਮ ਨੂੰ ਚੰਗਾ ਕਹਿਣਾ ਚਾਹੀਦਾ ਹੈ ਅਤੇ ਮੰਦੇ ਨੂੰ ਮੰਦਾ। *ਚੰਗੇ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*

ਇਨ੍ਹਾਂ ਮੰਦੇ ਕਰਮਾਂ ਤੋਂ ਬਚਣ ਲਈ ਗੁਰਬਾਣੀ ਥਾਂ-ਥਾਂ 'ਤੇ ਸਾਡੀ ਅਗਵਾਈ ਕਰਦੀ ਹੈ ਅਤੇ ਚੰਗੇ ਕਰਮ ਕਰਨ ਲਈ ਪ੍ਰੇਰਿਤ ਕਰਦੀ ਹੈ:

*- ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੧)*
*- ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੦)*

ਭਾਈ ਗੁਰਦਾਸ ਜੀ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨਾਂ ਤੋਂ ਜਾਣੂ ਕਰਵਾਉਂਦਿਆਂ ਸ਼ੁੱਭ ਅਮਲ ਕਰਨ 'ਤੇ ਜ਼ੋਰ ਦਿੰਦੇ ਹਨ:

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?*
*ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ। (ਵਾਰ ੧:੩੩)*

ਗੁਰਮਤਿ ਵਿਚ 'ਕਰਮ' ਨੂੰ ਮਹੱਤਵਪੂਰਨ ਸਥਾਨ ਹੈ। ਕਰਮ ਹੀ ਮਨੁੱਖ ਨੂੰ ਤਾਰਦੇ ਅਤੇ ਡੋਬਦੇ ਹਨ। *ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* ਸੋ ਹਰ ਥਾਂ ਮਨੁੱਖ ਦੇ ਕਰਮਾਂ ਦੀ ਹੀ ਵਿਚਾਰ ਹੋਣੀ ਹੁੰਦੀ ਹੈ। ਮਨੁੱਖ ਦੇ ਮਰਨ ਤੋਂ ਬਾਅਦ ਵੀ ਉਸ ਦੇ ਕਰਮਾਂ ਦਾ ਹੀ ਲੇਖਾ ਜੋਖਾ ਕੀਤਾ ਜਾਂਦਾ ਹੈ। ਸੋ ਪਰਮੇਸ਼ਰ ਦੇ ਸੱਚੇ ਦਰਬਾਰ ਵਿਚ ਵੀ ਕਰਮਾਂ ਦੀ ਹੀ ਵਿਚਾਰ ਹੋਣੀ ਹੈ। ਉੱਥੇ ਕੋਈ ਹੇਰਾ-ਫੇਰੀ ਜਾਂ ਚਤੁਰਾਈ/ਚਾਲਾਕੀ ਸਾਥ ਨਹੀਂ ਦੇਵੇਗੀ:

*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ,੭)*

ਇਸ ਲਈ ਸਾਨੂੰ ਜ਼ਮੀਰ ਦੇ ਤਲ 'ਤੇ ਖਲੋ ਕੇ ਓਸ ਪਰਵਰਦਿਗਾਰ ਦੇ ਦਰ 'ਤੇ ਪ੍ਰਵਾਨ ਹੋਣ ਲਈ ਸ਼ੁੱਭ ਅਮਲ ਜਾਂ ਕਰਮ ਕਰਨ ਦੀ ਲੋੜ ਹੈ। ਇਹ ਸ਼ੁੱਭ ਅਮਲ ਹੀ ਪ੍ਰਭੂ ਦਾ ਜਾਪ/ਸਿਮਰਨ ਹਨ। ਜਦੋਂ ਆਪਣਾ ਕੀਤਾ ਆਪ ਹੀ ਪਾਉਣਾ ਹੈ ਤਾਂ ਬੁਰੇ ਕਰਮ ਕਰਨੇ ਹੀ ਕਿਉਂ ਹਨ:

*- ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੪)*
*- ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤ ਕਰਿ ਕਰਿ ਲੀਜੈ ਰੇ ਮਨ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੯)*

ਸਮਾਂ, ਸਥਾਨ ਅਤੇ ਪ੍ਰਸਥਿਤੀਆਂ ਨੂੰ ਸਨਮੁਖ ਰੱਖ ਕੇ ਹੱਕ, ਸੱਚ ਤੇ ਨਿਆਂ ਦੇ ਹੱਕ 'ਚ ਖਲੋਦਿਆਂ ਅਤੇ ਜ਼ੋਰ, ਜ਼ਬਰ ਤੇ ਜ਼ੁਲਮ ਦੇ ਖ਼ਿਲਾਫ ਲੜਦਿਆਂ ਸ਼ੁੱਭ ਕਰਮ ਕਰਨੇ ਚਾਹੀਦੇ ਹਨ। ਏਸ ਕੰਮ ਲਈ ਜ਼ਮੀਰ ਨੂੰ ਜਾਗਦੇ ਰੱਖਣਾ ਬਹੁਤ

ਜ਼ਰੂਰੀ ਹੈ। ਦਸਮ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ੁੱਭ ਕਰਮ ਕਰਨ ਹਿੱਤ ਕਦੇ ਵੀ ਪਿੱਛੇ ਨਾ ਹਟਣ ਲਈ ਪ੍ਰੇਰਿਤ ਕਰਦੇ ਹਨ:

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*

*(ਸ੍ਰੀ ਦਸਮ ਗ੍ਰੰਥ)*

ਇਸ ਲਈ ਸਾਨੂੰ ਇਹ ਵਿਚਾਰ ਕਰਨੀ ਬਣਦੀ ਹੈ ਕਿ ਅਸੀਂ ਜੋ ਵੀ ਚੰਗੇ-ਮਾੜੇ ਫਲ ਭੋਗਦੇ ਹਾਂ ਜਾਂ ਨਤੀਜੇ ਭੁਗਤਦੇ ਹਾਂ, ਉਨ੍ਹਾਂ ਪਿੱਛੇ ਸਾਡੇ ਕੀਤੇ ਹੋਏ ਕਰਮ ਹੀ ਹਨ। *ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥* ਇਹ ਫਲ ਭੋਗਣ ਤਹਿਤ ਸਾਨੂੰ ਕਿਸੇ ਨੂੰ ਵੀ ਦੋਸ਼ ਨਹੀਂ ਦੇਣਾ ਚਾਹੀਦਾ। ਗੁਰਬਾਣੀ ਦਾ ਫੁਰਮਾਨ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਸਾਡੀ ਇੱਛਾਵਾਂ/ਤ੍ਰਿਸ਼ਨਾਵਾਂ ਪ੍ਰਤੀ ਉਲਾਰੂ ਰੁਚੀ ਕਾਰਨ ਇਸ ਜਗਤ ਵਿਚ ਦੁੱਖ ਹੀ ਦੁੱਖ ਵਿਆਪਤ ਹਨ। ਏਸੇ ਉਲਾਰੂ ਰੁਚੀ ਕਾਰਨ ਅਸੀਂ ਪ੍ਰਕਿਰਤੀ ਨਾਲ ਵੀ ਮੱਥਾ ਲਾ ਰੱਖਿਆ ਹੈ ਜਿਸ ਦੇ ਸਿੱਟੇ ਬਹੁਤ ਭਿਆਨਕ ਨਿਕਲ ਰਹੇ ਹਨ। ਇਸ ਲਈ ਸਾਨੂੰ ਗੁਰਮਤਿ ਵਿਚਾਰਧਾਰਾ ਨੂੰ ਅਪਣਾਉਂਦਿਆਂ ਓਸ ਗੁਣੀ-ਨਿਧਾਨ ਦੇ ਗੁਣਾਂ ਦੀ ਵਿਚਾਰ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਦਾ ਆਤਮਸਾਤ ਕਰਦਿਆਂ ਸਹਿਜ 'ਚ ਜੀਵਨ ਬਤੀਤ ਕਰਨਾ ਚਾਹੀਦਾ ਹੈ। ਸਭ ਤੋਂ ਉੱਤਮ ਕਰਮ ਇਹੀ ਹੈ:

*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*
*ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

■

---

***ਸਿੱਖਾਂ ਦਾ ਪਰਵਾਸ...*** ***ਸਫਾ ੬੦ ਦਾ ਬਾਕੀ***

੪੦-੫੦ ਲੱਖ ਲਗਾ ਕੇ ਵਿਦੇਸ਼ ਜਾਣ ਨੂੰ ਤਰਜ਼ੀਹ ਦੇਣਾ ਪਰੰਤੂ ਪੰਜਾਬ ਵਿਚ ਉਸ ਪੈਸੇ ਨਾਲ ਕਾਰੋਬਾਰ ਨਾ-ਕਰਨ ਵਾਲੀ ਸਿੱਖ ਮਾਨਸਿਕਤਾ ਨੇ ਜਿੱਥੇ ਸਿੱਖੀ ਦਾ ਨੁਕਸਾਨ ਕੀਤਾ ਹੈ, ਉੱਥੇ ਹੀ ਪੰਜਾਬ ਅੰਦਰ ਅਸੰਤੁਲਨ ਵੀ ਪੈਦਾ ਕੀਤਾ ਹੈ। ਇਸ ਤਰ੍ਹਾਂ ਇਹ ਵਰਤਾਰਾ ਸਿੱਖਾਂ ਦੀ ਹੋਂਦ ਨਾਲ ਸੰਬੰਧਤ ਪੰਥਕ ਚੁਣੌਤੀ ਬਣ ਚੁੱਕਾ ਹੈ, ਜਿਸ ਸਬੰਧੀ ਸਿੱਖ ਕੌਮ ਨੂੰ ਸਵੈ-ਪੜਚੋਲ ਅਤੇ ਸਵੈ-ਮੰਥਨ ਕਰਨਾ ਚਾਹੀਦਾ ਹੈ। ਆਪਣੀਆਂ ਕਮਜ਼ੋਰੀਆਂ ਅਤੇ ਗ਼ਲਤੀਆਂ ਨੂੰ ਸਮਝ ਕੇ ਹੀ ਵਿਕਾਸ ਕੀਤਾ ਜਾ ਸਕਦਾ ਹੈ ਇਸ ਲਈ ਹਰੇਕ ਸਿੱਖ ਨੂੰ ਆਪਣੀ ਕੌਮ ਅਤੇ ਦੇਸ਼ ਪੰਜਾਬ ਪ੍ਰਤੀ ਆਪਣੇ ਫਰਜ਼ ਸਮਝਣ ਦੀ ਲੋੜ ਹੈ।

■

# ਸਿੱਖ ਨਸਲਕੁਸ਼ੀ ਬਾਰੇ ਗਠਨ ਕੀਤੇ ਗਏ ਵੱਖ-ਵੱਖ ਕਮਿਸ਼ਨ

*-ਸ. ਜਸਵੰਤ ਸਿੰਘ ਈਸੇਵਾਲ**

*ਕੀ ਇਹ ਇਨਸਾਫ ਹਉਮੈਂ ਦੇ ਪੁੱਤ ਕਰਨਗੇ?*
*ਕੀ ਇਹ ਖਾਮੋਸ਼ ਪੱਥਰ ਦੇ ਬੁੱਤ ਕਰਨਗੇ? (ਸੁਰਜੀਤ ਪਾਤਰ)*

**੧. ਮਰਵਾਹ ਕਮਿਸ਼ਨ**

ਨਵੰਬਰ ੧੯੮੪ ਈ. ਦੇ ਵਿਚ ਹੀ ਦਿੱਲੀ ਦੇ ਵਧੀਕ ਪੁਲਿਸ ਕਮਿਸ਼ਨਰ ਵੇਦ ਮਰਵਾਹਾ ਦੀ ਅਗਵਾਈ ਵਾਲੇ ਮਰਵਾਹਾ ਕਮਿਸ਼ਨ ਦਾ ਗਠਨ ਕੀਤਾ ਗਿਆ, ਜਿਸ ਨੇ ੧੯੮੪ ਈ. ਦੇ ਅੱਧ ਤਕ ਕੰਮ ਕੀਤਾ। ਸ੍ਰੀ ਮਰਵਾਹਾ ਵੱਲੋਂ ਆਪਣੀ ਜਾਂਚ ਲਗਪਗ ਮੁਕੰਮਲ ਕਰ ਲਈ ਗਈ ਸੀ ਪਰ ਇਸੇ ਦੌਰਾਨ ਹੀ ਉਨ੍ਹਾਂ ਤੋਂ ਸਾਰਾ ਰਿਕਾਰਡ ਲੈ ਕੇ ਨਵੇਂ ਸਥਾਪਿਤ ਕੀਤੇ ਗਏ ਮਿਸ਼ਰਾ ਕਮਿਸ਼ਨ ਨੂੰ ਸੌਂਪ ਦਿੱਤਾ ਗਿਆ। ਦਿਲਚਸਪ ਗੱਲ ਇਹ ਹੈ ਕਿ ਬਹੁਤ ਹੀ ਮਹੱਤਵਪੂਰਨ ਜਾਣਕਾਰੀ ਨਾਲ ਭਰਪੂਰ ਸ੍ਰੀ ਮਰਵਾਹਾ ਦੇ ਆਪਣੇ ਹੱਥੀਂ ਲਿਖੀਆਂ ਟਿੱਪਣੀਆਂ ਮਿਸ਼ਰਾ ਕਮਿਸ਼ਨ ਨੂੰ ਨਹੀਂ ਸੌਂਪੀਆਂ ਗਈਆਂ।

**੨. ਮਿਸ਼ਰਾ ਕਮਿਸ਼ਨ**

ਸੁਪਰੀਮ ਕੋਰਟ ਦੇ ਉਸ ਵੇਲੇ ਦੇ ਜੱਜ ਜਸਟਿਸ ਰੰਗਾਨਾਥ ਮਿਸ਼ਰਾ ਦੀ ਅਗਵਾਈ ਵਿਚ ਮਈ ੧੯੮੪ ਵਿਚ ਬਣੇ ਮਿਸ਼ਰਾ ਕਮਿਸ਼ਨ ਨੇ ਅਗਸਤ ੧੯੮੬ ਤਕ ਕੰਮ ਕੀਤਾ ਅਤੇ ਉਨ੍ਹਾਂ ਵੱਲੋਂ ਪੇਸ਼ ਰਿਪੋਰਟ ਫਰਵਰੀ ੧੯੮੭ ਵਿਚ ਜਨਤਕ ਕੀਤੀ ਗਈ। ਆਪਣੀ ਰਿਪੋਰਟ ਵਿਚ ਜਸਟਿਸ਼ ਮਿਸ਼ਰਾ ਨੇ ਕਿਹਾ ਕਿ ਉਨ੍ਹਾਂ ਨੂੰ ਇਸ ਕਤਲੇ-ਏ-ਆਮ ਲਈ ਜ਼ਿੰਮੇਵਾਰੀ ਕਿਸੇ ਵਿਅਕਤੀ ਦੀ ਪਛਾਣ ਦਾ ਕੰਮ ਨਹੀਂ ਸੌਂਪਿਆ ਗਿਆ ਸੀ। ਉਨ੍ਹਾਂ ਨੇ ਤਿੰਨ ਕਮੇਟੀਆਂ ਬਣਾਉਣ ਦਾ ਸੁਝਾਅ ਦਿੱਤਾ। ਉਨ੍ਹਾਂ ਦੇ ਸੁਝਾਅ ਅਨੁਸਾਰ ਹੀ ਜੈਨ-ਬੈਨਰਜੀ ਕਮੇਟੀ, ਕਪੂਰ-ਮਿੱਤਲ ਕਮੇਟੀ, ਅਹੂਜਾ ਕਮੇਟੀ ਹੋਂਦ ਵਿਚ ਆਈ।

**੩. ਢਿੱਲੋਂ ਕਮੇਟੀ**

੧੯੮੫ ਈ. ਵਿਚ ਬਣੀ ਅਤੇ ੧੯੮੫ ਈ. ਵਿਚ ਹੀ ਆਪਣਾ ਕੰਮ ਪੂਰਾ ਕਰ ਕੇ ਪੀੜਤਾਂ ਦੇ ਮੁੜ-ਵਸੇਬੇ ਲਈ ਚੁੱਕੇ ਜਾਣ ਵਾਲੇ ਕਦਮਾਂ ਬਾਰੇ ਸਿਫ਼ਾਰਸ਼ ਕਰਨ ਲਈ ਸ. ਗੁਰਦਿਆਲ ਸਿੰਘ ਢਿੱਲੋਂ ਦੀ ਅਗਵਾਈ ਵਾਲੀ ਇਸ ਕਮੇਟੀ ਨੇ ਸਿਫਾਰਸ਼ ਕੀਤੀ ਕਿ ਸਾਰੀਆਂ ਕੌਮੀ ਕ੍ਰਿਤ ਬੀਮਾ ਕੰਪਨੀਆਂ ਨੂੰ ਆਦੇਸ਼ ਦਿੱਤਾ ਜਾਵੇ ਕਿ ਉਹ

**#੨੬੦, ਗਲੀ ਨੰ. ੫, ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੮੧੯੬੦-੭੧੦੭੮*

ਹਰ ਵਪਾਰੀ ਨੂੰ ਉਸ ਦੀ ਹੋਈ ਲੁੱਟ ਅਤੇ ਨੁਕਸਾਨ ਦਾ ਮੁਆਵਜ਼ਾ ਦੇਣ, ਪਰ ਸਰਕਾਰ ਨੇ ਇਹ ਸਿਫਾਰਸ਼ ਮੰਨਣ ਤੋਂ ਇਨਕਾਰ ਕਰ ਦਿੱਤਾ ਜਿਸ ਕਾਰਨ ਬੀਮਾ ਕੰਪਨੀਆਂ ਨੇ ਦੇਸ਼-ਭਰ ਦੇ ਸਾਰੇ ਸਿੱਖਾਂ ਦੇ 'ਕਲੇਮ' ਰੱਦ ਕਰ ਦਿੱਤੇ।

**੪. ਕਪੂਰ-ਮਿੱਤਲ ਕਮੇਟੀ**

੨੩ ਫਰਵਰੀ, ੧੯੮੭ ਈ. ਨੂੰ ਹੋਂਦ ਵਿਚ ਆ ਕੇ ਫਰਵਰੀ ੧੯੯੦ ਤਕ ਕੰਮ ਕਰਨ ਵਾਲੇ ਜਸਟਿਸ ਦਲੀਪ ਕਪੂਰ ਅਤੇ ਪ੍ਰਦੇਸ਼ ਦੀ ਸੇਵਾ-ਮੁਕਤ ਸਕੱਤਰ ਕੁਸਮ ਮਿੱਤਲ ਦੀ ਕਪੂਰ-ਮਿੱਤਲ ਕਮੇਟੀ ਨੇ ਸਿੱਖ ਕਤਲ-ਏ-ਆਮ ਵਿਚ ਪੁਲਿਸ ਦੀ ਭੂਮਿਕਾ ਦੀ ਜਾਂਚ ਕਰਨੀ ਸੀ, ਜਿਹੜੀ ਅਸਲ ਵਿਚ ਪਹਿਲਾਂ ਹੀ ਮਰਵਾਹਾ ਕਮਿਸ਼ਨ ਵੱਲੋਂ ੧੯੮੫ ਈ. ਵਿਚ ਲਗਪਗ ਮੁਕੰਮਲ ਕੀਤੀ ਜਾ ਚੁੱਕੀ ਸੀ। ਇਸ ਕਮੇਟੀ ਨੇ ੭੨ ਪੁਲਿਸ ਅਧਿਕਾਰੀਆਂ ਦੀ ਭੂਮਿਕਾ ਦੀ ਜਾਂਚ ਕਰ ਕੇ ੩੦ ਨੂੰ ਬਰਖ਼ਾਸਤ ਕੀਤੇ ਜਾਣ ਦੀ ਸਿਫਾਰਸ਼ ਕੀਤੀ, ਪਰ ਅੱਜ ਤਕ ਉਨ੍ਹਾਂ ਵਿੱਚੋਂ ਕਿਸੇ ਪੁਲਿਸ ਅਧਿਕਾਰੀ ਨੂੰ ਕੋਈ ਸਜ਼ਾ ਨਹੀਂ ਦਿੱਤੀ ਗਈ।

**੫. ਜੈਨ-ਬੈਨਰਜੀ ਕਮੇਟੀ**

ਫਰਵਰੀ ਤੋਂ ਮਾਰਚ ੧੯੮੭ ਈ. ਤਕ ਹੀ ਕੰਮ ਕਰਨ ਵਾਲੀ ਜੈਨ-ਬੈਨਰਜੀ ਕਮੇਟੀ ਨੇ ਉਨ੍ਹਾਂ ਕੇਸਾਂ ਦੀ ਪੈਰਵਾਈ ਕਰਨੀ ਸੀ, ਜਿਨ੍ਹਾਂ ਬਾਰੇ ਜਾਂ ਤਾਂ ਮੁਕੱਦਮੇ ਦਰਜ ਨਹੀਂ ਹੋਏ ਜਾਂ ਜਿਨ੍ਹਾਂ ਦੀ ਸਹੀ ਜਾਂਚ ਨਹੀਂ ਹੋ ਸਕੀ ਸੀ। ਦਿੱਲੀ ਹਾਈਕੋਰਟ ਦੇ ਸਾਬਕਾ ਜੱਜ ਜਸਟਿਸ ਐੱਮ.ਐਲ.ਜੈਨ ਅਤੇ ਸੇਵਾ-ਮੁਕਤ ਆਈ.ਜੀ ਪੁਲਿਸ ਏ. ਕੇ. ਬੈਨਰਜੀ 'ਤੇ ਆਧਾਰਿਤ ਇਸ ਕਮੇਟੀ ਨੇ ਕਾਂਗਰਸ ਆਗੂ ਸੱਜਣ ਕੁਮਾਰ ਦੇ ਖ਼ਿਲਾਫ ਕੇਸ ਦਰਜ ਕਰਨ ਦੀ ਸਿਫਾਰਸ਼ ਕੀਤੀ ਸੀ। ਸੱਜਣ ਕੁਮਾਰ ਦਾ ਸਹਿਦੋਸ਼ੀ ਬ੍ਰਹਮਾਨੰਦ ਗੁਪਤਾ ਹਾਈਕੋਰਟ ਚਲਾ ਗਿਆ ਅਤੇ ਹਾਈਕੋਰਟ ਨੇ ਇਸ ਕਮੇਟੀ ਦੇ ਗਠਨ ਨੂੰ ਹੀ ਰੱਦ ਕਰ ਦਿੱਤਾ ਅਤੇ ਕੇਸ ਰਜਿਸਟਰ ਨਾ ਹੋ ਸਕਿਆ।

**੬. ਆਹੂਜਾ ਕਮੇਟੀ**

੧੯੮੪ ਈ. ਦੇ ਸਿੱਖ ਕਤਲ-ਏ-ਆਮ ਦੌਰਾਨ ਮਾਰੇ ਗਏ ਸਿੱਖਾਂ ਦੀ ਗਿਣਤੀ ਨਿਰਧਾਰਿਤ ਕਰਨ ਦੇ ਮਕਸਦ ਨਾਲ ਫਰਵਰੀ ਤੋਂ ਅਗਸਤ ੧੯੮੭ ਈ. ਤਕ ਕੰਮ ਕਰਨ ਵਾਲੀ ਆਹੂਜਾ ਕਮੇਟੀ ਨੇ ਹੀ ਹੀ ਦਿੱਲੀ ਵਿਚ ਮਾਰੇ ਗਏ ਸਿੱਖਾਂ ਦੀ ਗਿਣਤੀ ੨੭੩੩ ਦੱਸੀ ਜਿਸ ਨੂੰ ਹੁਣ ਤਕ ਅਧਿਕਾਰਤ ਗਿਣਤੀ ਮੰਨਿਆ ਜਾਂਦਾ ਹੈ।

**੭. ਪੋਟੀ ਰੋਸ਼ਾ ਕਮੇਟੀ**

ਮਾਰਚ ਤੋਂ ਨਵੰਬਰ ੧੯੯੦ ਈ. ਤਕ ਕੰਮ ਕਰਨ ਵਾਲੀ ਪੋਟੀ ਰੋਸ਼ਾ ਕਮੇਟੀ, ਜੈਨ-ਬੈਨਰਜੀ ਕਮੇਟੀ ਦੀ ਜਗ੍ਹਾ ਹੀ ਬਣਾਈ ਗਈ ਸੀ, ਇਸ ਕਮੇਟੀ ਨੇ ਵੀ ਪੀੜਤਾਂ ਦੇ ਹਲਫੀਆ ਬਿਆਨਾਂ ਦੇ ਆਧਾਰ 'ਤੇ ਸੱਜਣ ਕੁਮਾਰ ਦੇ ਖ਼ਿਲਾਫ਼ ਕੇਸ

ਦਰਜ ਕੀਤੇ ਜਾਣ ਦੀ ਸਿਫ਼ਾਰਸ਼ ਕੀਤੀ।

### ੮. ਜੈਨ-ਅਗਰਵਾਲ ਕਮੇਟੀ

ਵੀ.ਪੀ. ਸਿੰਘ ਸਰਕਾਰ ਵੱਲੋਂ ਬਣਾਈ ਗਈ ਦਿੱਲੀ ਹਾਈਕੋਰਟ ਦੇ ਸੇਵਾ-ਮੁਕਤ ਜੱਜ ਜਸਟਿਸ ਜੇ.ਡੀ. ਜੈਨ ਅਤੇ ਉੱਤਰ ਪ੍ਰਦੇਸ਼ ਦੇ ਸੇਵਾ-ਮੁਕਤ ਪੁਲਿਸ ਮੁਖੀ ਸ੍ਰੀ ਡੀ.ਕੇ. ਅਗਰਵਾਲ ਦੀ ਕਮੇਟੀ ਨੇ ਦਸੰਬਰ ੧੯੯੦ ਤੋਂ ਅਗਸਤ ੧੯੯੩ ਈ. ਤਕ ਜਾਂਚ ਕਰਨ ਉਪਰੰਤ ਕਾਂਗਰਸ ਆਗੂਆਂ ਐੱਚ.ਕੇ.ਐਲ. ਭਗਤ, ਸੱਜਣ ਕੁਮਾਰ, ਧਰਮ ਦਾਸ ਸ਼ਾਸਤਰੀ ਅਤੇ ਜਗਦੀਸ਼ ਟਾਈਟਲਰ ਖ਼ਿਲਾਫ ਕੇਸ ਦਰਜ ਕਰਨ ਦੀ ਸਿਫ਼ਾਰਸ਼ ਤਾਂ ਕੀਤੀ ਪਰ ਇਸ ਕਮੇਟੀ ਦੀਆਂ ਸਿਫਾਰਸ਼ਾਂ ਨੂੰ ਲਾਂਭੇ ਰੱਖਦਿਆਂ ਪਲਿਸ ਵੱਲੋਂ ਇਹ ਕੇਸ ਦਰਜ ਨਾ ਕੀਤੇ ਗਏ।

### ੯. ਨਰੂਲਾ ਕਮੇਟੀ

ਦਸੰਬਰ ੧੯੯੩ ਤੋਂ ਜਨਵਰੀ ੧੯੯੪ ਈ. ਤਕ ਕੰਮ ਕਰਨ ਵਾਲੀ ਨਰੂਲਾ ਕਮੇਟੀ ਦਿੱਲੀ ਦੀ ਸ੍ਰੀ ਮਦਨ ਲਾਲ ਖੁਰਾਣਾ ਦੀ ਅਗਵਾਈ ਵਾਲੀ ਸਰਕਾਰ ਵੱਲੋਂ ਬਣਾਈ ਗਈ ਅਤੇ ਦਿੱਲੀ ਸਰਕਾਰ ਵੱਲੋਂ ਲੈ ਕੇ ਦਿੱਲੀ ਦੇ ਲੈਫ. ਗਵਰਨਰ ਨੂੰ ਸੌਂਪ ਦਿੱਤੀ ਗਈ ਸੀ। ਇਸ ਕਮੇਟੀ ਨੇ ਵੀ ਐੱਚ.ਕੇ.ਐੱਲ. ਭਗਤ, ਸੱਜਣ ਕੁਮਾਰ ਅਤੇ ਟਾਈਟਲਰ ਖ਼ਿਲਾਫ਼ ਕੇਸ ਦਰਜ ਕਰਨ ਦੀ ਸਿਫਾਰਸ਼ ਕੀਤੀ ਸੀ। ਕੇਂਦਰ ਸਰਕਾਰ ਦੇ ਢਿੱਲੇ ਰਵੱਈਏ ਦੇ ਬਾਵਜੂਦ ਸੀ.ਬੀ.ਆਈ. ਨੇ ਦਸੰਬਰ ੧੯੯੪ ਈ. ਵਿਚ ਇਸ ਬਾਰੇ ਚਾਰਜ਼ਸ਼ੀਟ ਦਾਇਰ ਕਰ ਦਿੱਤੀ।

### ੧੦. ਨਾਨਾਵਤੀ ਕਮਿਸ਼ਨ

ਸੁਪਰੀਮ ਕੋਰਟ ਦੇ ਸੇਵਾ-ਮੁਕਤ ਜੱਜ ਜਸਟਿਸ ਜੀ.ਟੀ. ਨਾਨਵਤੀ ਵੱਲੋਂ ਸੰਨ ੨੦੦੦ ਤੋਂ ਫਰਵਰੀ ੨੦੦੫ ਈ. ਤਕ ਕੀਤੀ ਜਾਂਚ ਮਗਰੋਂ ਦਿੱਤੀ ਰਿਪੋਰਟ ਵਿਚ ਟਾਈਟਲਰ, ਸੱਜਣ ਕੁਮਾਰ ਅਤੇ ਐੱਚ.ਕੇ. ਐਲ਼ ਭਗਤ ਵਿਰੁੱਧ ਇਹ ਸਬੂਤ ਪਾਏ ਗਏ ਕਿ ਉਨ੍ਹਾਂ ਨੇ ਹਮਲਾਵਰ ਹਜੂਮ ਦੀ ਅਗਵਾਈ ਕੀਤੀ ਸੀ। ਨਵੰਬਰ ੧੯੮੪ ਈ. ਵਿਚ ਦਿੱਲੀ ਦੇ ਪੁਲਿਸ ਕਮਿਸ਼ਨਰ ਐੱਸ.ਸੀ.ਟੰਡਨ ਨੂੰ ਵੀ ਸਿੱਧੇ ਤੌਰ ’ਤੇ ਜ਼ਿੰਮੇਵਾਰ ਠਹਿਰਾਇਆ ਗਿਆ।

ਕਮਿਸ਼ਨਾਂ ਦੀ ਰਿਪੋਰਟ ਪੜ੍ਹ ਕੇ ਮੈਂ ਦੰਗ ਰਹਿ ਗਿਆ। ਸਭ ਕਮਿਸ਼ਨਾਂ ਨੇ ਕਿਹਾ ਫਲਾਣਾ ਕੌਂਸਲਰ ਦੋਸ਼ੀ ਹੈ, ਫਲਾਣਾ ਪੁਲਿਸ ਅਫ਼ਸਰ ਦੋਸ਼ੀ ਹੈ। ਪਰ ਅਦਾਲਤਾਂ ਹੁਣ ਵੀ ਕਹਿ ਰਹੀਆਂ ਹਨ ਕਿ ਸਜ਼ਾਵਾਂ ਦੇਣ ਲਈ ਕੋਈ ਸਬੂਤ ਨਹੀਂ ਹੈ। ਕਮਿਸ਼ਨ ਵਿਚ ਜਿਹੜਾ ਵੀ ਖ਼ਿਲਾਫ਼ ਰਿਪੋਰਟ ਕਰਦਾ, ਉਸ ਨੂੰ ਸਰਕਾਰ ਭੰਗ ਕਰ ਦਿੰਦੀ ਹੈ।

ਪੁਸਤਕ *(ਸਿੱਖ ਨਸਲਕੁਸ਼ੀ-ਜ਼ਖ਼ਮ ਅਜੇ ਵੀ ਅੱਲੇ)* ਵਿੱਚੋਂ ਧੰਨਵਾਦ ਸਹਿਤ

# ੧੯੮੪ ਈ. ਦੇ ਸਿੱਖ ਕਤਲ-ਏ-ਆਮ ਦੀ ਦਰਦ ਕਹਾਣੀ

*-ਭਾਈ ਜੱਸਾ ਸਿੰਘ ਜੌਹਰੀ**

ਦਿੱਲੀ ਦਾ ਇਤਿਹਾਸ ਪੜ੍ਹਿਆਂ ਅਤੇ ਸੁਣਿਆਂ ਪਤਾ ਲੱਗਦਾ ਹੈ ਕਿ ਦਿੱਲੀ ਵਿਚ ਅਨੇਕਾਂ ਵਾਰ ਖ਼ੂਨ-ਖਰਾਬਾ ਹੁੰਦਾ ਰਿਹਾ ਹੈ। ਜਿਵੇਂ ਕਿ ਨਾਦਰਸ਼ਾਹ ਦੁਰਾਨੀ ਨੇ ਦਿੱਲੀ ਵਿਚ ਖ਼ੂਨ ਦੀਆਂ ਨਦੀਆਂ ਵਗਾਈਆਂ। ਇਹ ਹਮਲਾਵਰ ਵਿਦੇਸ਼ਾਂ ਤੋਂ ਆਉਂਦੇ ਰਹੇ। ਪਰ ੩੧ ਅਕਤੂਬਰ, ੧੯੮੪ ਈ. ਵਿਚ ਦਿੱਲੀ ਦੇ ਹਮਲਾਵਰ ਦਿੱਲੀ ਦੇ ਹੀ ਲੋਕ ਬਣੇ, ਉਨ੍ਹਾਂ ਦਿੱਲੀ ਦੇ ਹੀ ਲੋਕਾਂ ਨੂੰ ਆਪਣਾ ਨਿਸ਼ਾਨਾ ਬਣਾ ਲਿਆ। ਗੱਲ ਉਸ ਵੇਲੇ ਦੀ ਹੈ ੩੧ ਅਕਤੂਬਰ, ੧੯੮੪ ਈ. ਦੀ ਸਵੇਰ ਨੂੰ ਜਦੋਂ ਮੈਂ ਟਰਾਂਸਪੋਰਟ ਵਿਚ ਪਹੁੰਚਾ ਤਾਂ ੯ ਕੁ ਵਜੇ ਦਾ ਟਾਈਮ ਸੀ। ਪਤਾ ਲੱਗਾ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਸ ਦੇ ਸਿੱਖ ਅੰਗ ਰਖਸ਼ਕਾਂ ਨੇ ਗੋਲੀਆਂ ਮਾਰ ਕੇ ਫੱਟੜ ਕਰ ਦਿੱਤਾ ਹੈ। ਮੈਂ ਵਾਪਸ ਸ਼ਹੀਦ ਨਗਰ ਪਹੁੰਚਾ ਤਾਂ ਇਹ ਗੱਲ ਆਪਣੇ ਘਰ ਵਾਲਿਆਂ ਨੂੰ ਦੱਸੀ ਕਿ ਇੰਦਰਾ ਗਾਂਧੀ ਨੂੰ ਉਸ ਦੇ ਬਾਡੀਗਾਰਡਾਂ ਨੇ ਫੱਟੜ ਕਰ ਦਿੱਤਾ ਹੈ। ਇਸ ਵਿਚ ਸਿੱਖ ਬਾਡੀਗਾਰਡਾਂ ਦਾ ਨਾਮ ਲਿਆ ਜਾਂਦਾ ਹੈ, ਇਸ ਲਈ ਸਿੱਖਾਂ ਉੱਤੇ ਹਮਲੇ ਹੋ ਸਕਦੇ ਹਨ। ਪਰ ਘਰ ਵਾਲੇ ਇਸ ਗੱਲ ਨੂੰ ਮੰਨਦੇ ਨਹੀਂ ਸੀ। ਥੋੜ੍ਹੀ ਦੇਰ ਬਾਅਦ ਰੇਡੀਓ, ਟੈਲੀਵੀਜ਼ਨ ਵਿਚ ਖ਼ਬਰ ਆ ਗਈ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਸਿੱਖ ਬਾਡੀਗਾਰਡਾਂ ਨੇ ਗੋਲੀਆਂ ਮਾਰ ਕੇ ਹਲਾਕ ਕਰ ਦਿੱਤਾ ਹੈ। ਉਸ ਤੋਂ ਬਾਅਦ ਦਿੱਲੀ ਵਿਚ ਭਿਅੰਕਰ ਵਾਤਾਵਰਨ ਦਿਖਾਈ ਦੇਣ ਲੱਗਾ। ਬਹੁਤ ਸਾਰੇ ਲੋਕ ਹੈਰਾਨੀ ਵਿਚ ਡੁੱਬੇ ਵੇਖੇ, ਪਰ ਕੁਝ ਲੋਕ ਸ਼ਰਾਬਾਂ ਪੀ ਕੇ ਟਹਿਲਦੇ ਵੀ ਵੇਖੇ। ਰਾਜੀਵ ਗਾਂਧੀ ਉਸ ਵੇਲੇ ਕਲਕੱਤੇ ਪ੍ਰਚਾਰ ਦੌਰੇ 'ਤੇ ਪਹੁੰਚਿਆ ਹੋਇਆ ਸੀ। ਭਾਰਤ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਵਿਦੇਸ਼ ਦੌਰੇ 'ਤੇ ਸਪੇਨ ਪਹੁੰਚੇ ਹੋਏ ਸੀ। ਇਧਰ ਹਿੰਦੁਸਤਾਨ ਵਿਚ ਹਾਲਾਤ ਬਹੁਤ ਖਰਾਬ ਸਨ। ਦਿੱਲੀ ਵਿਚ ਸ਼ਰਾਬ ਪੀਣ ਵਾਲੇ ਲੋਕ ਆਉਂਦੇ-ਜਾਂਦੇ ਸਿੱਖਾਂ ਵੱਲ ਲਾਲ ਅੱਖਾਂ ਕੱਢ ਕੇ ਵੇਖਦੇ ਸੀ।

ਸ਼ਾਮ ਦੇ ੫:੦੦ ਕੁ ਵਜੇ ਖ਼ਬਰ ਆਈ ਕਿ ਰਾਸ਼ਟਰਪਤੀ ਗਿ. ਜ਼ੈਲ ਸਿੰਘ ਵਾਪਸ ਦਿੱਲੀ ਪਰਤ ਆਏ ਹਨ। ਸਿੱਖਾਂ ਨੇ ਕੁਝ ਸੁਖ ਦਾ ਸਾਹ ਲਿਆ। ਪਰ ਨਾਲ ਹੀ ਥੋੜ੍ਹੀ ਦੇਰ ਬਾਅਦ ਇੰਦਰਾ ਗਾਂਧੀ ਦੇ ਦਮ ਤੋੜ ਜਾਣ ਦੀ ਖ਼ਬਰ ਆਈ। ਲੋਕ ਹੈਰਾਨੀ ਵਿਚ ਡੁੱਬ ਗਏ ਅਤੇ ਸਿੱਖਾਂ ਦੇ ਘਰਾਂ ਵਿਚ ਚਰਚਾ ਚੱਲ ਰਹੀ ਸੀ ਕਿ ਸ਼ਰਾਬ ਪੀਣ ਵਾਲੇ ਲੋਕ ਸਿੱਖਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਕਰਨਗੇ। ਦੂਸਰੇ ਪੱਖ ਵਿਚ

**ਸਾਬਕਾ ਕਵੀਸ਼ਰ, ਧਰਮ ਪ੍ਰਚਾਰ ਕਮੇਟੀ, ਗੁ. ਸਿੰਘ ਸਭਾ, ਦੋਰਾਹਾ ਮੰਡੀ, ਤਹਿ: ਪਾਇਲ, ਜ਼ਿਲ੍ਹਾ: ਲੁਧਿਆਣਾ।*

ਕੁਝ ਲੋਕ ਕਹਿੰਦੇ ਸੀ ਕਿ, 'ਰਾਸ਼ਟਰਪਤੀ ਸਿੱਖਾਂ ਦਾ ਹੈ, ਸਿੱਖਾਂ ਨਾਲ ਇਸ ਤਰ੍ਹਾਂ ਨਹੀਂ ਹੋਣ ਦੇਵੇਗਾ। ਜੇ ਇੰਦਰਾ ਗਾਂਧੀ ਪ੍ਰਲੋਕ ਸੁਧਾਰ ਗਈ ਹੈ ਤੇ ਪੁਲੀਸ ਤਾਂ ਨਹੀਂ ਪ੍ਰਲੋਕ ਸੁਧਾਰ ਗਈ! ਫੌਜ ਤਾਂ ਨਹੀਂ ਪ੍ਰਲੋਕ ਸੁਧਾਰ ਗਈ! ਇਹ ਸਭ ਕੁਝ ਰਾਸ਼ਟਰਪਤੀ ਦੇ ਹੱਥ ਵਿਚ ਹੈ। ਫਿਰ ਸਿੱਖਾਂ ਨਾਲ ਬੇਇਨਸਾਫੀ ਕਿਵੇਂ ਹੋ ਸਕਦੀ ਹੈ? ਇਹ ਚਰਚਾ ਮੇਰੇ ਆਪਣੇ ਘਰ ਵਿਚ ਵੀ ਚਲਦੀ ਰਹੀ। ਇਸ ਤਰ੍ਹਾਂ ਕਰਦਿਆਂ ਜਦੋਂ ਰਾਤ ਦੇ ਦਸ ਕੁ ਵੱਜੇ ਤਾਂ ਸਾਡੇ ਨਾਲ ਦੀ ਕਾਲੋਨੀ ਸੀਮਾਪੁਰੀ ਵਿੱਚੋਂ ਰੌਲੇ ਅਤੇ ਚੀਕਾਂ ਦੀ ਆਵਾਜ਼ ਸੁਣਾਈ ਦੇਣ ਲੱਗੀ। ਇਸ ਲਈ ਸਿੱਖਾਂ ਨੂੰ ਪਹਿਲਾਂ ਹੀ ਸ਼ੰਕਾ ਸੀ ਕਿ ਸ਼ਰਾਬੀ ਦਰਿੰਦੇ ਲੋਕ ਸਾਡਾ ਨੁਕਸਾਨ ਕਰਨਗੇ। ਗੱਲ ਇਸ ਤਰ੍ਹਾਂ ਵਾਪਰੀ। ਲੁਟੇਰਿਆਂ ਨੇ ਸਾਰੀ ਰਾਤ ਸੀਮਾਪੁਰੀ ਵਿਚ ਸਿੱਖਾਂ ਦੇ ਘਰਾਂ ਨੂੰ ਲੁੱਟਿਆ, ਉਜਾੜਿਆ ਤੇ ਸਾੜਿਆ। ਦਿੱਲੀ ਵਿਚ ਸਿੱਖਾਂ ਦੀ ਨੀਂਦ ਹਰਾਮ ਹੋ ਗਈ। ਇਸ ਤਰ੍ਹਾਂ ਪਹਿਰ ਦੀ ਰਾਤ ਬੀਤੀ ਤੇ ਦਿਨ ਚੜ੍ਹਿਆ। ਸਵੇਰ ਹੁੰਦਿਆਂ ਪੰਜਾਬੀ ਹਿੰਦੂ ਲੋਕ, ਜਿਹੜੇ ਸਿੱਖਾਂ ਨੂੰ ਆਪਣਾ ਭਾਈਚਾਰਾ ਸਮਝਦੇ ਸਨ, ਨੇ ਸਿੱਖਾਂ ਦੀ ਰਾਜ਼ੀ-ਖੁਸ਼ੀ ਦਾ ਪਤਾ ਦਿੱਤਾ ਤਾਂ ਪਤਾ ਲੱਗਾ ਕਿ ਸੀਮਾਪੁਰੀ ਵਿਚ ਸਿੱਖਾਂ ਦੇ ਘਰ ਬੁਰੀ ਤਰ੍ਹਾਂ ਸਾੜ ਦਿੱਤੇ ਹਨ।

ਸੀਮਾਪੁਰੀ ਵਿਚ ਇਕ ਕਾਂਗਰਸੀ ਲੀਡਰ ਜਗਜੀਤ ਸਿੰਘ ਅਤੇ ਅਮਰਜੀਤ ਸਿੰਘ ਦੋਵੇਂ ਸਕੇ ਭਰਾ ਸਨ। ਇਨ੍ਹਾਂ ਉੱਤੇ ਰਾਤ ਨੂੰ ਹਮਲੇ ਹੋਏ। ਪਰ ਇਹ ਮੁਕਾਬਲਾ ਕਰ ਕੇ ਬਚੇ ਰਹੇ। ਪਹਿਲੀ ਨਵੰਬਰ ਨੂੰ ਦਿਨੇ ੧੧:੦੦ ਵਜੇ ਦੰਗੜਾਂ, ਲੁਟੇਰਿਆਂ ਦੇ ਹਜੂਮ ਨੇ ਭਾਰੀ ਗਿਣਤੀ ਵਿਚ ਕਾਂਗਰਸੀ ਜਗਜੀਤ ਸਿੰਘ ਦੀ ਕੋਠੀ 'ਤੇ ਹਮਲਾ ਕੀਤਾ। ਪਰ ਜਗਜੀਤ ਸਿੰਘ ਨੇ ਰਾਤ ਦੇ ਹਮਲੇ ਨੂੰ ਖਿਆਲ ਵਿਚ ਰੱਖਦਿਆਂ ਕੋਠੀ ਉੱਤੇ ਪੱਕੇ ਰੋੜਿਆਂ ਦਾ ਮਲਬਾ ਰੱਖਿਆ ਹੋਇਆ ਸੀ। ਜਦੋਂ ਦਿਨ ਦੇ ੧੧:੦੦ ਵਜੇ ਹਮਲਾ ਹੋਇਆ ਤਾਂ ਜਗਜੀਤ ਸਿੰਘ ਨੇ ਕੋਠੀ ਦੀ ਛੱਤ ਤੋਂ ਰੋੜੇ, ਪੱਥਰ ਵਰਸਾਉਣੇ ਸ਼ੁਰੂ ਕਰ ਦਿੱਤੇ। ਲੁਟੇਰਿਆਂ ਦੀ ਕੋਈ ਪੇਸ਼ ਨਾ ਜਾਣ ਦਿੱਤੀ। ਆਖਰ ਆਹਿਸਤਾ-ਆਹਿਸਤਾ ਦੰਗੜਾਂ ਦੀ ਗਿਣਤੀ ਵਧਦੀ ਗਈ। ਉਨ੍ਹਾਂ ਕੋਠੀ ਦੀ ਥੱਲੇ ਵਾਲੀ ਮੰਜ਼ਿਲ ਦੇ ਦਰਵਾਜ਼ੇ ਤੋੜ ਕੇ ਸਾਮਾਨ ਲੁੱਟ ਲਿਆ ਅਤੇ ਕੋਠੀ ਨੂੰ ਅੱਗ ਲਗਾ ਦਿੱਤੀ। ਜਗਜੀਤ ਸਿੰਘ ਨੇ ਕੋਠੇ ਤੋਂ ਪੱਥਰਾਂ ਦੀ ਵਾਛੜ ਸ਼ੁਰੂ ਕਰ ਦਿੱਤੀ। ਇਧਰ ਸੀਮਾਪੁਰੀ ਦੇ ਕਾਂਗਰਸੀਆਂ ਨੂੰ ਪਤਾ ਲੱਗਾ ਤਾਂ ਇਕ ਕਾਂਗਰਸੀਆਂ ਦਾ ਕਾਫਲਾ ਜਗਜੀਤ ਸਿੰਘ ਨੂੰ ਬਚਾਉਣ ਵਾਸਤੇ ਦੰਗੜਾਂ ਨਾਲ ਮੁਕਾਬਲੇ 'ਤੇ ਉਤਰ ਆਇਆ। ਪਰ ਬਚ-ਬਚਾਅ ਹੋ ਗਿਆ। ਥੋੜ੍ਹੀ "ਤੂੰ-ਤੂੰ, ਮੈਂ-ਮੈਂ" ਤੋਂ ਬਾਅਦ ਕਾਂਗਰਸੀਆਂ ਨੇ ਜਗਜੀਤ ਸਿੰਘ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਸਵਾਲ ਪਾਰਟੀ ਦਾ ਨਹੀਂ ਸੀ, ਸਵਾਲ ਕੇਵਲ ਸਿੱਖਾਂ ਨੂੰ ਮਾਰਨ ਦਾ ਹੀ ਸੀ। ਇਸ ਲਈ ਜਗਜੀਤ ਸਿੰਘ ਨੂੰ ਕਾਂਗਰਸੀ ਹੋਣ ਕਰ ਕੇ ਕਾਂਗਰਸੀਆਂ ਨੇ ਬਚਾ ਲਿਆ ਅਤੇ ਉਸ ਦਾ ਲੁੱਟਿਆ ਹੋਇਆ ੯੫ ਹਜ਼ਾਰ

ਰੁਪਿਆ ਵੀ ਮਿਲ ਗਿਆ। ਪਰ ਉਨ੍ਹਾਂ ਨੇ ਕਿਸੇ ਹੋਰ ਸਿੱਖ ਦੀ ਮਦਦ ਨਹੀਂ ਕੀਤੀ। ਜਿਵੇਂ-ਜਿਵੇਂ ਦਿਨ ਗੁਜ਼ਰਦਾ ਜਾ ਰਿਹਾ ਸੀ, ਤਿਵੇਂ-ਤਿਵੇਂ ਸਿੱਖਾਂ ਨੂੰ ਮਾਰਨ ਦੀਆਂ ਖ਼ਬਰਾਂ ਸੁਣਨ ਵਿਚ ਆ ਰਹੀਆਂ ਸਨ।

ਸੀਮਾਪੁਰੀ ਤੋਂ ਪਹਾੜ ਵਾਲੇ ਪਾਸੇ ਇਕ ਸੁੰਦਰ ਨਗਰ ਕਾਲੋਨੀ ਸੀ ਜਿੱਥੇ ਕੋਈ ੩੫-੪੦ ਘਰ ਸਿੱਖਾਂ ਦੇ ਸਨ। ਇੱਥੇ ਵੀ ਪਹਿਲੀ ਤਾਰੀਕ ਨੂੰ ਕੋਈ ਡੇਢ-ਦੋ ਸੌ ਬੰਦੇ ਦੰਗੜਾਂ ਦਾ ਕਾਫਲਾ ਆਇਆ, ਜੋ ਕਿ ਗੁਰਦੁਆਰੇ ਨੂੰ ਅੱਗ ਲਾਉਣ ਆਏ ਸੀ। ਇੱਥੇ ਸ. ਦਿਲਬਾਗ ਸਿੰਘ ਪ੍ਰਧਾਨ ਸੀ। ਇਹ ਜ਼ਿਲ੍ਹਾ ਕੁਰੂਕਸ਼ੇਤਰ ਦਾ ਰਹਿਣ ਵਾਲਾ ਸੀ। ਉਸ ਦੇ ਨਾਲ ਸਾਰੇ ਸਿੱਖ ਇਕੱਠੇ ਹੋ ਕੇ ਗੁਰਦੁਆਰਾ ਸਾਹਿਬ ਬਚਾਉਣ ਵਾਸਤੇ ਆਏ। ਥੋੜ੍ਹਾ ਮੁਕਾਬਲਾ ਹੋਇਆ, ਸਿੱਖਾਂ ਨੇ ਦੰਗੜ ਕੁੱਟ-ਕੁੱਟ ਭਜਾ ਦਿੱਤੇ। ਉਧਰੋ-ਉਧਰੀ ਸੱਟਾਂ ਵੀ ਲੱਗੀਆਂ। ਸਮਾਂ ਪਾ ਕੇ ਲੁਟੇਰੇ ਦੁਬਾਰਾ ਵਧੇਰੇ ਗਿਣਤੀ ਵਿਚ ਆਏ। ਮੁਕਾਬਲਾ ਹੋਇਆ, ਸਿੱਖਾਂ ਨੇ ਇਸ ਵਾਰ ਦੰਗੜਾਂ ਨੂੰ ਤੇਗਾਂ ਨਾਲ ਭਜਾਇਆ। ਸ. ਦਿਲਬਾਗ ਸਿੰਘ ਦੇ ਸਾਥੀਆਂ ਨੇ ਗੁਰਦੁਆਰਾ ਸਾਹਿਬ ਦੀ ਸ਼ਾਨ ਬਹਾਲ ਰੱਖੀ। ਪਰ ਸ. ਦਿਲਬਾਗ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਕਾਫੀ ਸੱਟਾਂ ਲੱਗ ਗਈਆਂ। ਪਰ ਜਦੋਂ ਤੀਸਰੀ ਵਾਰ ਦੰਗੜਾਂ ਦਾ ਬਹੁਤ ਭਾਰਾ ਕਾਫਲਾ ਮੁਕਾਬਲੇ ਦਾ ਪਲਾਨ ਬਣਾ ਕੇ ਗੁਰਦੁਆਰਾ ਸੁੰਦਰ ਨਗਰ ਦੇ ਨਿਸ਼ਾਨ ਸਾਹਿਬ ਦਾ ਚੋਲਾ ਪਾੜਨ ਲੱਗਾ ਤਾਂ ਸ. ਦਿਲਬਾਗ ਸਿੰਘ ਨੇ ਲਲਕਾਰ ਕੇ ਆਖਿਆ, "ਜਿਸ ਨੇ ਨਿਸ਼ਾਨ ਸਾਹਿਬ ਨੂੰ ਹੱਥ ਲਾਇਆ ਉਸ ਦੇ ਹੱਥ ਵੱਢ ਦਿਆਂਗੇ।" ਇਕ ਦੰਗੜ ਨੇ ਨਿਸ਼ਾਨ ਸਾਹਿਬ ਦੇ ਚੋਲੇ ਨੂੰ ਅੱਗ ਲਾ ਦਿੱਤੀ। ਸ. ਦਿਲਬਾਗ ਸਿੰਘ ਨੇ ਉਸ ਉਤੇ ਤੇਗ ਦਾ ਵਾਰ ਕੀਤਾ। ਬਸ ਫਿਰ ਖੂੰਖਾਰ ਮੁਕਾਬਲਾ ਸ਼ੁਰੂ ਹੋਇਆ। ਦੰਗੜ ਹੜ੍ਹ ਵਾਂਗ ਵਧਦੇ ਜਾ ਰਹੇ ਸੀ। ਦੋ-ਢਾਈ ਘੰਟੇ ਦੇ ਮੁਕਾਬਲੇ ਪਿੱਛੋਂ ਬਹੁਤ ਸਾਰੇ ਸਿੱਖ ਮਾਰੇ ਜਾ ਚੁੱਕੇ ਸਨ। ਸ. ਦਿਲਬਾਗ ਸਿੰਘ ਦੰਗੜਾਂ ਦੇ ਇਕ ਘੇਰੇ ਵਿਚ ਤੇਗ ਚਲਾਉਂਦਾ ਸੀ। ਪਰ ਉਸ ਕੋਲੋਂ ਘੇਰਾ ਨਹੀਂ ਟੁੱਟ ਸਕਿਆ। ਫੱਟੜ ਹੋਇਆ ਸ. ਦਿਲਬਾਗ ਸਿੰਘ ਜਿਊਂਦਾ ਦੰਗੜਾਂ ਦੇ ਕਾਬੂ ਆ ਗਿਆ। ਸਾਥੀ ਬਹੁਤ ਮਰ ਚੁੱਕੇ ਸੀ। ਜੋ ਬਚੇ ਉਹ ਪੰਜਾਬੀ ਹਿੰਦੂਆਂ ਨੇ ਆਪਣੇ ਘਰੀਂ ਵਾੜ ਕੇ ਉਨ੍ਹਾਂ ਦੇ ਭੇਸ ਬਦਲ ਕੇ ਕਿਸੇ ਨੂੰ ਪਾਣੀ ਦੀ ਬੋਤਲ ਦਿੱਤੀ, ਕਿਸੇ ਨੂੰ ਪਾਣੀ ਦਾ ਡੱਬਾ ਦਿੱਤਾ। ਇਸ ਤਰ੍ਹਾਂ ਜੰਗਲ-ਪਾਣੀ ਜਾਣ ਦੇ ਬਹਾਨੇ ਬੰਦੇ ਜਿਊਂਦੇ ਬਚ ਕੇ ਨਿਕਲ ਗਏ। (ਇਹ ੩੫-੪੦ ਘਰਾਂ ਵਿੱਚੋਂ ਚੰਦ ਬੰਦੇ ਸਨ) ਸ. ਦਿਲਬਾਗ ਸਿੰਘ ਨੂੰ ਦੰਗੜਾਂ ਨੇ ਜਿਊਂਦੇ ਨੂੰ ਪਕੜ ਕੇ ਮੁਸ਼ਕਾਂ ਤਾੜ ਕੇ ਧਰਤੀ 'ਤੇ ਸੁੱਟ ਕੇ ਜੀਂਦੇ ਨੂੰ ਥੋੜ੍ਹੀ-ਥੋੜ੍ਹੀ ਅੱਗ ਬਾਲ ਕੇ ਤਪਾ-ਤਪਾ ਕੇ, ਸਾੜ-ਸਾੜ ਕੇ ਤਸੀਹੇ ਦਿੱਤੇ। ਸ਼ਾਮ ਤਕ ਸ. ਦਿਲਬਾਗ ਸਿੰਘ ਥੋੜ੍ਹੀ-ਥੋੜ੍ਹੀ ਅੱਗ ਵਿਚ ਸੜਦਾ ਤੇ ਭੁੱਜਦਾ ਰਿਹਾ। ਕਦੇ-ਕਦੇ ਬੜਾ ਲੰਮਾ ਸਾਹ ਲੈਂਦਾ ਸੀ। ਅਖੀਰ ਸਰੀਰ ਫੁੱਲ ਗਿਆ ਅਤੇ ਪਟਾਕਾ ਪੈ ਗਿਆ। ਜਦੋਂ ਸ. ਦਿਲਬਾਗ ਸਿੰਘ ਸਹਿਕਦਾ ਸੀ ਤਾਂ ਉਸ ਦੀ ਪਤਨੀ ਇਸ ਦੇ

ਆਸੇ-ਪਾਸੇ ਤੋਂ ਭੱਜ ਕੇ ਉਤੇ ਡਿੱਗਣ ਨੂੰ ਪੈਂਦੀ ਸੀ। ਇਸ ਨੂੰ ਦੰਗੜ ਫੜ ਲੈਂਦੇ ਸੀ। ਜਿਹੜਾ ਫੜਦਾ ਸੀ, ਉਹ ਹੀ ਇਸ ਨਾਲ ਹੈਵਾਨਾਂ ਵਾਲੀਆਂ ਹਰਕਤਾਂ ਕਰਦਾ ਸੀ। ਇਸ ਦੀ ਵਿਧਵਾ ਪਤਨੀ ਦੀ ਸਰਕਾਰ ਨੇ ਕੀ ਮਦਦ ਕੀਤੀ ਹੈ, ਕੋਈ ਪਤਾ ਨਹੀਂ। ਸ. ਬਲਦੇਵ ਸਿੰਘ ਮੰਗੋਲਪੁਰੀ ਦੇ ਛੋਟੇ ਭਰਾ ਨੂੰ ਗਲ਼ ਵਿਚ ਟਾਇਰ ਪਾ ਕੇ ਅੱਗ ਲਾ ਕੇ ਸਾੜਿਆ ਉਸ ਨੂੰ ਵੇਖ ਕੇ ਪਿਤਾ ਬਾਹਰ ਆਇਆ ਤਾਂ ਉਸ ਨੂੰ ਵੀ ਇਸੇ ਤਰ੍ਹਾਂ ਸਾੜਿਆ। ਫਿਰ ਸ. ਬਲਦੇਵ ਸਿੰਘ ਨੂੰ ਵੀ ਇਸੇ ਤਰ੍ਹਾਂ ਸਾੜਿਆ।

ਇਧਰ ਸੀਮਾਪੁਰੀ ਵਿਚ ਫੜੋ-ਮਾਰੋ ਦਾ ਬੜਾ ਜ਼ੋਰ ਸੀ। ਇਕ ਟਰਾਂਸਪੋਟਰ ਜਿਸ ਦੇ ਦੋ ਟਰੱਕ ਸਨ, ਇਹ ਰਿਟਾਇਰ ਫੌਜੀ ਜ਼ਿਲ੍ਹਾ ਲੁਧਿਆਣਾ ਪਿੰਡ ਰਕਬੇ ਦਾ ਰਹਿਣ ਵਾਲਾ ਸੀ। ਇਸ ਦੇ ਨਾਂ ਨੂੰ ਬਹੁਤ ਘੱਟ ਲੋਕ ਜਾਣਦੇ ਸੀ। ਇਸ ਬਜ਼ੁਰਗ ਨੂੰ ਇਹ ਲੋਕ 'ਚਾਚਾ' ਕਹਿ ਕੇ ਬੁਲਾਉਂਦੇ ਸੀ। ਸ਼ਾਮ ਦੇ ਵੇਲੇ ਦੰਗੜਾਂ ਨੇ ਚਾਚੇ ਦੇ ਮਕਾਨ 'ਤੇ ਹਮਲਾ ਕਰ ਦਿੱਤਾ। ਚਾਚਾ ਦੋ ਤਲਵਾਰਾਂ ਲੈ ਕੇ ਆਪਣੇ ਮਕਾਨ ਦੀ ਛੱਤ 'ਤੇ ਚੜ੍ਹ ਗਿਆ। ਦੰਗੜਾਂ ਦੀ ਭੀੜ ਵੀ ਮਗਰ ਚੜ੍ਹ ਗਈ ਤੇ ਚਾਚਾ ਕੋਠੇ ਦੀਆਂ ਛੱਤਾਂ ਤੋਂ ਹੁੰਦਾ ਹੋਇਆ ਦੂਰ ਜਾ ਕੇ ਥੱਲੇ ਉਤਰਿਆ। ਉਥੇ ਹੀ ਦੰਗੜਾਂ ਨੇ ਘੇਰਾ ਪਾ ਲਿਆ। ਪਰ ਚਾਚਾ ਤੇਗ ਦਾ ਖਿਡਾਰੀ ਸੀ। ਦੋ ਤਲਵਾਰਾਂ ਚਲਾ ਕੇ ਚਾਚੇ ਨੇ ਆਪਣੇ ਆਸ-ਪਾਸ ਦੇ ਘੇਰੇ ਨੂੰ ਤੋੜਿਆ। (ਸੀਮਾਪੁਰੀ ਵਿਚ ਪੁਲਿਸ ਥਾਣਾ ਸੀ) ਪੁਲਿਸ ਮੁਲਾਜ਼ਮ ਚਾਚੇ ਨੂੰ ਜਾਣਦੇ ਸੀ, ਕਿਉਂਕਿ ਚਾਚਾ ਬੜਾ ਮਿਲਾਪੜਾ ਬੰਦਾ ਸੀ। ਚਾਚੇ ਨੇ ਵੇਖਿਆ ਕਿ ਆਸੇ-ਪਾਸੇ ਕਾਫੀ ਦੁਨੀਆ ਸੀ। ਚਾਚੇ ਨੇ ਥਾਣੇ ਵੱਲ ਨੂੰ ਮੂੰਹ ਕਰ ਕੇ ਦੋ ਤਲਵਾਰਾਂ ਬੜੀ ਤੇਜ਼ੀ ਨਾਲ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਚਾਰ ਪੈਰ ਦਾ ਪੈਂਤੜਾ ਖੇਡਦਾ ਹੋਇਆ, ਬੜੀ ਤੇਜ਼ੀ ਨਾਲ ਥਾਣੇ ਵਿਚ ਦਾਖ਼ਲ ਹੋਇਆ। ਅੱਗੋਂ ਪੁਲਿਸ ਨੇ ਦੰਗੜਾਂ ਨੂੰ ਝੂਠਾ ਜਿਹਾ ਦਾਬਾ ਮਾਰ ਕੇ ਪਿਛਾਂਹ ਹਟਾ ਦਿੱਤਾ। (ਇਥੋਂ ਪਤਾ ਲੱਗਦਾ ਹੈ ਕਿ ਸਿੱਖਾਂ ਨਾਲ ਜੋ ਕੁਝ ਕੀਤਾ ਗਿਆ, ਸਰਕਾਰ ਦੀ ਮਿਲੀਭੁਗਤ ਨਾਲ ਕੀਤਾ ਗਿਆ) ਜਿਹੜੀ ਪੁਲਿਸ ਬਾਹਰ ਸੜਕਾਂ 'ਤੇ ਸੀ। ਉਹ ਸਭ ਕੁਝ ਵੇਖ ਰਹੀ ਸੀ। ਇਨ੍ਹਾਂ ਕੋਲ ਬੰਦੂਕਾਂ ਤਾਂ ਨਹੀਂ ਸਨ, ਡਾਂਗਾਂ-ਸੋਟੇ ਤਾਂ ਸਨ। ਇਨ੍ਹਾਂ ਨੇ ਕੋਈ ਲਾਠੀਚਾਰਜ ਵੀ ਨਹੀਂ ਕੀਤਾ। ਜਿਹੜੇ ਸਿੱਖ ਜਾਨਾਂ ਬਚਾਉਣ ਲਈ ਭੱਜ-ਦੌੜ ਕਰਦੇ ਸੀ, ਪੁਲਸ ਉਨ੍ਹਾਂ ਨੂੰ ਡੰਡੇ ਮਾਰ ਕੇ ਕਹਿੰਦੀ ਸੀ, "ਤੁਸੀਂ ਘਰ ਨਹੀਂ ਬੈਠਦੇ? ਮਰਨਾ ਤਾਂ ਨੀ?" ਪਰ ਇਹ ਸਿੱਖਾਂ ਨੂੰ ਮਾਰਨ ਤੇ ਲੁੱਟਣ ਦੀ ਗਿਣੀ-ਮਿੱਥੀ ਸਕੀਮ ਸੀ। ਇਸ ਤੋਂ ਅੱਗੇ ਕੀ ਹੋਇਆ?

ਪਹਿਲੀ ਤਾਰੀਖ ਦੀ ਰਾਤ ਨੂੰ ਬਹੁਤ ਨੁਕਸਾਨ ਹੋਇਆ। ਚਾਂਗਰਾਂ ਤੇ ਡਾਡਾਂ ਸੁਣਾਈ ਦਿੰਦੀਆਂ ਰਹੀਆਂ। ਹਰ ਇਕ ਸਿੱਖ ਸੋਚਦਾ ਸੀ, ਪਤਾ ਨਹੀਂ ਕਿਹੜੇ ਵੇਲੇ ਮੌਤ ਆ ਜਾਵੇ। ਕਿਸੇ ਨੂੰ ਜ਼ਿੰਦਗੀ ਦੀ ਆਸ ਨਹੀਂ ਸੀ। ਦੁਖੀਆਂ, ਫੱਟੜਾਂ ਤੇ ਮਰਨ ਵਾਲਿਆਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਸਨ। ਦੁੱਖਾਂ ਦੇ ਹਉਕੇ ਭਰਦਿਆਂ

ਰਾਤ ਗੁਜ਼ਰੀ।

ਦੋ ਤਾਰੀਕ ਸਵੇਰ ਹੋਈ। ਸਵੇਰੇ-ਸਵੇਰੇ ਦੰਗੜਾਂ ਦਾ ਇਕ ਬਹੁਤ ਵੱਡਾ ਕਾਫਲਾ ਸ਼ਹੀਦ ਨਗਰ ਗੁਰਦੁਆਰਾ ਸਾਹਿਬ 'ਤੇ ਅਚਾਨਕ ਟੁੱਟ ਪਿਆ। ਨਿਸ਼ਾਨ ਸਾਹਿਬ ਸਾੜ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰਦੁਆਰਾ ਸਾਹਿਬ ਵਿਚ ਦੋ ਸਰੂਪ ਸਨ। ਇਕ ਨੂੰ ਅੱਗ ਲਾਈ। ਪਰ ਛੇਤੀ ਅੱਗ ਨਹੀਂ ਸੀ ਲੱਗ ਰਹੀ। ਫਿਰ ਦੰਗੜਾਂ ਨੇ ਠੁੱਡੇ ਮਾਰ-ਮਾਰ ਕੇ ਰੋਲਿਆ। ਜਿਲਦ ਪਾੜ ਦਿੱਤੀ ਗਈ। ਹਜ਼ੂਮ ਬਹੁਤ ਸੀ।

ਸਾਡਾ ਘਰ ਵੀ ਨੇੜ੍ਹੇ ਸੀ। ਅਸੀਂ ਆਪਣੇ ਬਚਾਅ ਬਾਰੇ ਸੋਚ ਰਹੇ ਸੀ। ਕੁਝ ਹਿੰਦੂ ਮਰਦ, ਇਸਤਰੀਆਂ ਸਾਡੇ ਘਰ ਵਿਚ ਸਾਡੇ ਬਚਾਅ ਵਾਸਤੇ ਆਪੋ-ਆਪਣੀ ਰਾਇ ਦੇ ਰਹੇ ਸੀ। ਘਰ ਦੇ ਦੋ ਦਰਵਾਜ਼ੇ ਸੀ। ਇਕ ਦਰਵਾਜ਼ਾ ਗੁੰਮ ਗਲੀ ਦਾ ਤੇ ਇਕ ਖੁੱਲ੍ਹਾ ਰਸਤਾ ਸੀ। ਅਸੀਂ ਗੁੰਮ ਗਲੀ ਵਾਲੇ ਦਰਵਾਜ਼ੇ ਵੱਲ ਖੜ੍ਹੇ ਸੀ। ਅਸੀਂ ਘਰ ਵਿਚ ਤਿੰਨ ਮਰਦ ਸੀ। (ਸ਼ਿੰਗਾਰਾ ਸਿੰਘ, ਕਰਨੈਲ ਸਿੰਘ ਤੇ ਮੈਂ) ਸਾਨੂੰ ਹਿੰਦੂ ਭਾਈਚਾਰੇ ਵਾਲੇ ਕਹਿ ਰਹੇ ਸੀ ਕਿ ਤੁਸੀਂ ਘਰ ਛੱਡ ਕੇ ਭੱਜ ਜਾਓ। ਬਾਕੀ ਪਰਵਾਰ ਨੂੰ ਅਸੀਂ ਬਚਾ ਲਵਾਂਗੇ। ਮੈਂ ਤੇ ਕਰਨੈਲ ਸਿੰਘ ਦਰਵਾਜ਼ੇ ਵਿਚ ਖੜ੍ਹੇ ਸੀ। ਓਨੇ ਚਿਰ ਨੂੰ ਦੰਗੜ ਗੁਰਦੁਆਰਾ ਸਾੜ ਕੇ ਵਿਹਲੇ ਹੋ ਗਏ ਤੇ ਸਾਡੇ ਘਰ ਵੱਲ ਵਧੇ। ਮੈਨੂੰ ਤੇ ਕਰਨੈਲ ਸਿੰਘ ਨੂੰ ਧੱਕਾ ਦੇ ਕੇ ਸਾਡੇ ਹਮਾਇਤੀਆਂ ਨੇ ਬਾਹਰ ਕੱਢ ਦਿੱਤਾ ਤੇ ਸ਼ਿੰਗਾਰਾ ਸਿੰਘ ਅੰਦਰ ਰਹਿ ਗਿਆ। ਹਜ਼ੂਮ ਮੇਰੇ ਤੇ ਕਰਨੈਲ ਸਿੰਘ ਪਿੱਛੇ ਟਿੱਡੀ ਦਲ ਵਾਂਗ ਪੈ ਗਿਆ। ਕਰਨੈਲ ਸਿੰਘ ਅੱਗੇ ਨਿਕਲ ਗਿਆ। ਮੇਰੇ ਪੈਰ ਵਿਚ ਕਿਸੇ ਨੇ ਪੈਰ ਫਸਾ ਕੇ ਸੁੱਟ ਦਿੱਤਾ। ਮੇਰੇ ਉੱਤੋਂ ਦੀ ਦੁਨੀਆਂ ਲੰਘਦੀ ਗਈ। ਮਹਾਰਾਜ ਦੀ ਐਸੀ ਕਲਾ ਵਰਤੀ ਕਿਸੇ ਨੂੰ ਪਤਾ ਹੀ ਨਹੀਂ ਲੱਗਾ। ਤੇਜ਼ ਭੱਜਣ ਵਾਲੇ ਲੋਕ ਮੇਰੇ ਉੱਤੋਂ ਦੀ ਲੰਘਦੇ ਗਏ। ਮਗਰ ਥੋੜ੍ਹੇ ਰਹਿ ਗਏ, ਜਿਹੜੇ ਘੱਟ ਭੱਜਣ ਵਾਲੇ ਸੀ। ਮੈਂ ਉਠ ਕੇ ਆਪਣੀ ਪੱਗ ਚੁੱਕੀ ਤੇ ਇਕ ਪਾਸੇ ਨੂੰ ਭੱਜਿਆ। ਮੇਰੇ ਪਿੱਛੇ ਦਰਿੰਦੇ ਪਏ ਸੀ, ਪਰ ਮੇਰੇ ਨਾਲੋਂ ਉਹ ਘੱਟ ਭੱਜਣ ਵਾਲੇ ਸੀ। ਇਸ ਲਈ ਮੈਂ ਉਨ੍ਹਾਂ ਕੋਲੋਂ ਬਚ ਨਿਕਲਿਆ।

ਜਦੋ ਮੈਂ ਵਾਪਸ ਗਾਜ਼ੀਆਬਾਦ ਦੇ ਜੀ. ਟੀ. ਰੋਡ ਤੋਂ ਘਰ ਜਾਣ ਲੱਗਾ ਤਾਂ ਮੋੜ ਉੱਤੇ ਪੁਲਿਸ ਵਾਲੇ ਖੜ੍ਹੇ ਸੀ। ਉਨ੍ਹਾਂ ਮੈਨੂੰ ਡੰਡੇ ਮਾਰਨੇ ਸ਼ੁਰੂ ਕਰ ਦਿੱਤੇ। ਮੈਂ ਖਹਿੜਾ ਛੁਡਾ ਕੇ ਘਰ ਪਹੁੰਚਾ ਤਾਂ ਘਰ ਨੂੰ ਅੱਗ ਲੱਗੀ ਹੋਈ ਸੀ। ਘਰ ਵਿਚ ਕੋਈ ਨਹੀਂ ਸੀ। ਮੈਂ ਸੋਚਿਆ ਕਿ ਦੰਗੜ ਸਾਰਿਆਂ ਨੂੰ ਮਾਰ ਗਏ ਹੋਣਗੇ। ਪਰ ਘਰ ਵਿਚ ਲਾਸ਼ ਵੀ ਕੋਈ ਨਜ਼ਰ ਨਹੀਂ ਆਈ। ਮੈਂ ਗੁਆਂਢੀਆਂ ਘਰੋਂ ਪੁੱਛਿਆ ਤਾਂ ਸਾਰੇ ਠੀਕ-ਠਾਕ ਸੀ। ਬੱਚਿਆਂ ਦੀਆਂ ਗੁੱਤਾਂ ਕੀਤੀਆਂ ਹੋਈਆਂ ਸਨ। ਮੈਂ ਪੁੱਛਿਆ ਕਿ ਸ਼ਿੰਗਾਰਾ ਸਿੰਘ ਕਿੱਥੇ ਹੈ? ਉਹ ਅੰਦਰ ਲੁਕਿਆ ਬੈਠਾ ਸੀ। ਕਰਨੈਲ ਸਿੰਘ ਵੀ ਜਿਊਂਦਾ ਬਚ ਕੇ ਘਰ ਪਹੁੰਚ ਗਿਆ। ਇਸ ਤਰ੍ਹਾਂ ਬਚਦਿਆਂ ਬਚਾਉਂਦਿਆਂ ਭੁੱਖਿਆਂ-ਤਿਹਾਇਆਂ

ਦਾ ਦਿਨ ਗੁਜ਼ਰ ਗਿਆ।

ਸ਼ਾਮਾਂ ਪਈਆਂ ਤਾਂ ਪਤਾ ਲੱਗਾ ਕਿ ਨਾਗਲੋਈ ਇਲਾਕੇ ਵਿਚ ਵੀ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ ਹੈ। ਸਾਡੇ ਸਨਬੰਧੀ ਵੀ ਨਾਗਲੋਈ ਰਹਿੰਦੇ ਸੀ। ਸਾਡਾ ਗੁਆਂਢੀ ਇਕ ਹਿੰਦੂ ਮੁੰਡਾ ਥ੍ਰੀ-ਵੀਲਰ ਚਲਾਉਂਦਾ ਸੀ। ਮੈਂ ਉਸ ਨੂੰ ਨਾਗਲੋਈ ਜਾਣ ਵਾਸਤੇ ਕਿਹਾ। ਉਹ ਕਹਿਣ ਲੱਗਾ, "ਕਿਤੇ ਤੇਰੇ ਨਾਲ ਲੋਕ ਮੈਨੂੰ ਵੀ ਨਾ ਮਾਰ ਦੇਣ।" ਮੈਂ ਕਿਹਾ, "ਜਦੋਂ ਮੇਰੇ ਪਿੱਛੇ ਦੰਗੜ ਪੈਣਗੇ, ਮੈਂ ਤੇਰਾ ਸਕੂਟਰ ਛੱਡ ਕੇ ਭੱਜ ਜਾਵਾਂਗਾ; ਦੰਗੜ ਮੇਰੇ ਪਿੱਛੇ ਪੈਣਗੇ; ਤੇਰਾ ਸਿਰ ਮੁੰਨਿਆ ਹੈ; ਤੂੰ ਆਪਣਾ ਸਕੂਟਰ ਲੈ ਕੇ ਚਲਦਾ ਬਣੀਂ।" ਮੁੰਡਾ ਮੰਨ ਗਿਆ। ਫਿਰ ਮੈਂ ਭੇਸ ਬਦਲਿਆ। ਵਾਲ ਪਿੱਛੇ ਖਿਲਾਰ ਕੇ, ਚਾਦਰ ਬੰਨ੍ਹ ਕੇ, ਹੱਥ ਵਿਚ ਵਰਾਗਣ ਲੈ ਕੇ, ਥ੍ਰੀ-ਵੀਲਰ ਵਿਚ ਬੈਠ ਗਿਆ।

ਅਸੀਂ ਸ਼ਾਹਦਰੇ ਵੱਲ ਨੂੰ ਆ ਰਹੇ ਸੀ। ਰਸਤੇ ਵਿਚ ਸ਼ਾਹਦਰੇ ਦੇ ਰੇਲਵੇ ਫਾਟਕ ਦੇ ਕੋਲ, ਗੰਦੇ ਨਾਲੇ ਦੇ ਕਿਨਾਰੇ ਕੋਲ ਬੰਦਿਆਂ ਦੀਆਂ ਲਾਸ਼ਾਂ ਨੂੰ ਸੂਰ ਖਿੱਚਦੇ ਵੇਖੇ। ਹੋਰ ਬਹੁਤ ਕੁਝ ਵੇਖਿਆ। ਲਿਖਾਂ ਤਾ ਮਜਮੂਨ ਵਧ ਜਾਵੇਗਾ। ਮੈਂ ਗੁਰੂ ਦੀ ਕਿਰਪਾ ਨਾਲ ਨਾਗਲੋਈ, ਸੁਲਤਾਨਪੁਰੀ ਪਹੁੰਚਿਆ ਤਾਂ ਸਾਡੇ ਰਿਸ਼ਤੇਦਾਰਾਂ ਦੇ ਘਰਾਂ ਕੋਲ ਬਹੁਤ ਸਾਰੇ ਮੋਨਿਆਂ ਦੀ ਢਾਣੀ ਖੜ੍ਹੀ ਸੀ। ਮੇਰੇ ਮਨ ਵਿਚ ਡਰ ਪੈਦਾ ਹੋਇਆ ਕਿ ਕਿਤੇ ਇਹ ਦੰਗੜ ਨਾ ਹੋਣ। ਮੇਰੇ ਸਿਰ ਨਾ ਹੋ ਜਾਣ। ਓਨੇ ਚਿਰ ਨੂੰ ਰਿਸ਼ਤੇਦਾਰਾਂ ਦੇ ਘਰ ਦੇ ਦਰਵਾਜ਼ੇ ਅੱਗੇ ਥ੍ਰੀ-ਵੀਲਰ ਜਾ ਰੋਕਿਆ। ਮੈਂ ਜ਼ਨਾਨੀਆਂ ਪਛਾਣ ਕੇ ਉਤਰ ਕੇ ਅੰਦਰ ਚਲਾ ਗਿਆ। ਘਰ ਵਿਚ ਬੰਦਾ ਕੋਈ ਨਹੀਂ ਸੀ। ਮੈਂ ਪੁੱਛਿਆ ਕਿ ਭਰਜਾਈ, ਸੂਰਤੀ ਤੇ ਕਰਤਾਰ (ਮੁੰਡੇ) ਕਿੱਥੇ ਨੇ ਤਾਂ ਪੁੱਛਣ ਲੱਗੀ ਕਿ ਤੈਨੂੰ ਰਾਹ ਵਿਚ ਨਹੀਂ ਮਿਲੇ? ਮੈਂ ਕਿਹਾ, "ਮੋਨੇ ਬੰਦੇ ਰਾਹ ਵਿਚ ਖੜ੍ਹੇ ਸੀ।" ਏਨੇ ਚਿਰ ਨੂੰ ਉਹ ਮੋਨੇ ਬੰਦੇ ਧਸਾ-ਧਸ ਅੰਦਰ ਆ ਵੜੇ। ਮੈਂ ਡਰ ਗਿਆ। ਪਰ ਉਹ ਸਾਡੇ ਆਪਣੇ ਹੀ ਬੰਦੇ ਸਨ। ਮੈਂ ਹਾਲ-ਚਾਲ ਪੁੱਛਿਆ ਤਾਂ ਪਤਾ ਲੱਗਾ ਕਿ ਠੀਕ ਠਾਕ ਹੈ। ਪਰ ਕਹਿਣ ਲੱਗੇ ਕਿ ਦਿੱਲੀ ਵਿਚ ਦੰਗੜੇ ਪੈਟਰੋਲ ਪਿਆ ਕੇ, ਹੱਥ ਪਿੱਛੇ ਬੰਨ੍ਹ ਕੇ ਤੇ ਗਲ਼ ਵਿਚ ਟਾਇਰ ਪਾ ਕੇ, ਅੱਗ ਲਾ ਕੇ ਸਿੱਖਾਂ ਨੂੰ ਸਾੜ ਰਹੇ ਹਨ।

ਸਰਕਾਰੀ ਸਿੱਖ ਕਤਲ-ਏ-ਆਮ ਦਾ ਹਾਲ ਲਿਖਦਿਆਂ ਕਲਮ ਥਿੜਕ ਜਾਂਦੀ ਹੈ, ਗਲਾ ਭਰ ਆਉਂਦਾ ਹੈ। ਸਿੱਖਾਂ ਨੂੰ ਮਾਰ-ਕੁੱਟ ਕੇ, ਘਰੋਂ-ਬੇਘਰ ਕਰ ਕੇ ਤੇ ਕੈਂਪਾਂ ਵਿਚ ਰਹਿਣ ਜੋਗੇ ਕਰ ਦਿੱਤਾ। ਸਿੱਖਾਂ ਦੇ ਥਾਵਾਂ ਦੀਆਂ ਰਜਿਸਟਰੀਆਂ ਬੰਦ ਕਰ ਦਿੱਤੀਆਂ। ਜਿਹੜੀ ਜਗ੍ਹਾ ਤਿੰਨ-ਤਿੰਨ ਲੱਖ ਦੀ ਸੀ, ਉਹ ਬਹੁਤ ਸਸਤੀ ਆਪਣੇ ਜਾਣ-ਪਛਾਣ ਦੇ ਲੋਕਾਂ ਨੂੰ ਦੇ ਕੇ ਵਿਹਲੇ ਹੋ ਗਏ। ਕੈਂਪਾਂ ਵਿਚ ਵੀ ਦਿਨ ਗੁਜ਼ਾਰੇ। ਇਕ ਮਹੀਨੇ ਬਾਅਦ ਪੰਜਾਬ ਨੂੰ ਚਾਲੇ ਪਾਏ, ਕੇਵਲ ਬਾਲ-ਬੱਚੇ ਲੈ ਕੇ।

***ਬਾਕੀ ਸਫਾ ੯੦ 'ਤੇ***

# ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ

*-ਡਾ. ਸ਼ਿਆਮ ਸੁੰਦਰ ਦੀਪਤੀ**

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਪਹਿਲਾਂ ਹੀ ਉਪਦੇਸ਼ ਦਿੱਤਾ ਹੈ ਕਿ ਨਸ਼ਿਆਂ ਦੇ ਸੇਵਨ ਨਾਲ, ਸਿਰਫ ਸਰੀਰ ਹੀ ਨਹੀਂ, ਸਗੋਂ ਮਨ-ਮਸਤਕ ਵੀ ਤਬਾਹੀ ਦੇ ਰਾਹ ਪੈਂਦੇ ਹਨ। ਇਸ ਦੇ ਸੇਵਨ ਨਾਲ ਮਨੁੱਖ ਦੀ ਸ਼ਖ਼ਸੀਅਤ ਜੋ ਕਿ ਉਸ ਦੇ ਵਿਹਾਰ ਤੋਂ ਪਛਾਣੀ ਜਾਂਦੀ ਹੈ, ਉਹ ਵੀ ਡਾਵਾਂ-ਡੋਲ ਹੋ ਜਾਂਦੀ ਹੈ। ਹਥਲੇ ਮਜ਼ਮੂਨ ਦੇ ਸਿਰਲੇਖ ਵਿਚ ਦਿੱਤੇ ਗੁਰਬਾਣੀ ਦੇ ਸ਼ਬਦ ਵਿਚ ਜਿਵੇਂ ਫੁਰਮਾਇਆ ਗਿਆ ਹੈ ਕਿ ਜਿਸ ਦੇ ਪੀਣ ਨਾਲ ਬੁੱਧੀ ਦੂਰ ਹੋ ਜਾਂਦੀ ਹੈ- *ਜਿਤੁ ਪੀਤੈ ਮਤਿ ਦੂਰਿ ਹੋਇ*ਦਾ ਭਾਵ ਵੀ ਇਹੀ ਹੈ। ਕਹਿਣ ਦਾ ਮਤਲਬ ਬੰਦੇ ਦੀ ਬੁੱਧੀ ਇੰਨੀ ਭ੍ਰਿਸ਼ਟ ਹੋ ਜਾਂਦੀ ਹੈ ਕਿ ਉਹ ਆਪਣੇ-ਪਰਾਏ ਵਿਚ ਪਛਾਣ ਨਹੀਂ ਕਰ ਸਕਦੀ ਤੇ ਗੁਰੂ ਜੀ ਫੁਰਮਾਉਂਦੇ ਹਨ ਇਹਦੇ ਸੇਵਨ ਨਾਲ *ਖਸਮਹੁ ਧਕੇ ਖਾਇ* ਭਾਵ ਮਾਲਕ ਵੱਲੋਂ ਵੀ ਧੱਕੇ ਪੈਂਦੇ ਹਨ।

ਨਸ਼ਿਆਂ ਦਾ ਇਤਿਹਾਸ ਬਹੁਤ ਪੁਰਾਣਾ ਹੈ ਅਤੇ ਇਸ ਨੂੰ ਮਨੁੱਖੀ ਸਮਾਜ ਨਾਲ ਜੋੜ ਕੇ ਵੀ ਦੇਖਿਆ ਜਾ ਸਕਦਾ ਹੈ। ਸ਼ਰਾਬ, ਜਿਸ ਨੂੰ ਗ੍ਰੰਥਾਂ ਵਿਚ ਸੁਰਾ ਕਿਹਾ ਗਿਆ ਹੈ। ਭੰਗ ਦਾ ਨਸ਼ਾ, ਜਿਸ ਨੂੰ ਠੰਡਾ ਨਸ਼ਾ ਕਿਹਾ ਜਾਂਦਾ ਹੈ ਤੇ ਮਨ ਨੂੰ ਸ਼ਾਂਤ ਕਰਨ ਵਾਲਾ ਵੀ ਦੱਸਿਆ ਜਾਂਦਾ ਹੈ, ਉਸ ਦਾ ਨਸ਼ਾ ਬੰਦੇ ਨੂੰ ਬੇਹੋਸ਼ੀ ਦੀ ਹਾਲਤ ਵਿਚ ਲੈ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਆਪਣੇ ਬਚਨਾਂ ਰਾਹੀਂ ਇਸ ਵਿਕਾਰ ਤੋਂ ਬਚਨ ਲਈ ਤੇ ਇਸ ਤੋਂ ਦੂਰ ਰਹਿਣ ਲਈ ਪ੍ਰੇਰਨਾ ਦਿੰਦੇ ਹਨ। ਅਜੋਕਾ ਸਮਾਜ ਤਾਂ ਜਿਵੇਂ ਨਸ਼ਿਆਂ ਦਾ ਆਦੀ ਹੋ ਗਿਆ ਹੈ। ਸ਼ਰਾਬ ਅਤੇ ਅਫੀਮ ਜੋ ਕਦੇ ਰਵਾਇਤੀ ਨਸ਼ੇ ਮੰਨੇ ਜਾਂਦੇ ਸਨ ਤੇ ਪਿੰਡਾਂ-ਸ਼ਹਿਰਾਂ ਵਿਚ ਇੱਕਾ-ਦੁੱਕਾ ਵਿਅਕਤੀ ਹੀ ਇਨ੍ਹਾਂ ਨਸ਼ਿਆਂ ਦਾ ਆਦੀ ਹੁੰਦਾ ਸੀ; ਅੱਜ ਲਗਪਗ ਕੋਈ ਵੀ ਘਰ ਇਨ੍ਹਾਂ ਨਸ਼ਿਆਂ ਤੋਂ ਬਚਿਆ ਨਹੀਂ ਰਹਿ ਗਿਆ ਹੈ।

ਦੂਜੇ ਪਾਸੇ ਦਵਾਈਆਂ ਦੀ ਕਾਢ ਨੂੰ ਲੈ ਕੇ ਵਿਗਿਆਨ ਦੀ ਬਹੁਤ ਤਾਰੀਫ਼ ਹੁੰਦੀ ਹੈ। ਸਹੀ ਵੀ ਹੈ ਕਿ ਦਵਾਈਆਂ ਦੀ ਕਾਢ ਨੇ ਇਕ ਪਾਸੇ ਮਨੁੱਖਾਂ ਨੂੰ ਹਜ਼ਾਰਾਂ ਬਿਮਾਰੀਆਂ ਤੋਂ ਬਚਾਇਆ ਹੈ ਤੇ ਨਾਲ ਹੀ ਮਨੁੱਖ ਦੀ ਔਸਤਨ ਉਮਰ ਵਿਚ ਵਾਧਾ ਕੀਤਾ ਹੈ ਪਰ ਇਸ ਦਾ ਦੂਸਰਾ ਪੱਖ ਹੈ ਕਿ ਨਸ਼ਿਆਂ ਦੀ ਦੁਰਵਰਤੋਂ ਨਾਲ ਮਨੁੱਖਾ ਜਾਤੀ ਹੌਲੀ-ਹੌਲੀ ਤਬਾਹੀ ਦੀ ਕੰਢੇ ਪਹੁੰਚ ਗਈ ਹੈ। ਅੱਜ ਨਸ਼ਿਆਂ ਦੀ ਵਰਤੋਂ ਨੂੰ ਲੈ ਕੇ ਸਾਡੀ ਚਿੰਤਾ ਇਹ ਹੈ ਕਿ ਇਹ ਦੇਸ਼ ਦੀ ਸਭ ਤੋਂ ਉਸਾਰੂ ਅਤੇ ਕਮਾਊ ਉਮਰ (ਨੌਜਵਾਨੀ) ਨੂੰ ਖੋਰਾ ਲਾ ਰਹੀ ਹੈ। ਨੌਜਵਾਨੀ ਉਹ ਸਮਾਂ ਹੈ ਜਦੋਂ ਮਨੁੱਖ ਵਿਚ ਸਭ ਤੋਂ ਵੱਧ ਅਤੇ ਸਭ ਤੋਂ ਵਧੀਆ ਕੰਮ ਕਰਨ ਦੀ ਹਿੰਮਤ ਹੁੰਦੀ

**੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੮-੦੮੫੦੬*

ਹੈ। ਸਮਾਜ ਆਪਣੀ ਸਿਹਤਮੰਦ ਨੌਜਵਾਨੀ ਦੇ ਮੋਢਿਆਂ 'ਤੇ ਆਪਣਾ ਭਵਿੱਖ ਦੇਖ ਨਿਸਚਿੰਤ ਹੁੰਦਾ ਹੈ ਪਰ ਦੇਖਣ ਵਿਚ ਆਇਆ ਹੈ ਕਿ ਵਰਤਮਾਨ ਸਮੇਂ ਹਜ਼ਾਰਾਂ ਹੀ ਨੌਜਵਾਨ ਇਨ੍ਹਾਂ ਨਸ਼ਿਆਂ ਕਰਕੇ ਮੌਤ ਦੇ ਮੂੰਹ ਜਾ ਰਹੇ ਹਨ।

ਇਕ ਸਮਾਂ ਸੀ ਜਦੋਂ ਸ਼ਰਾਬ ਅਤੇ ਅਫੀਮ ਵਰਗੇ ਨਸ਼ੇ ਸਮਾਜ ਵਿਚ ਪ੍ਰਵਾਨ ਨਹੀਂ ਸਨ ਅਤੇ ਇਹ ਵੀ ਦੇਖਣ ਵਿਚ ਆਉਂਦਾ ਸੀ ਕਿ ਇਨ੍ਹਾਂ ਦੀ ਵਰਤੋਂ ਲੁੱਕ-ਛਿਪ ਕੇ ਹੁੰਦੀ ਸੀ। ਨੌਜਵਾਨਾਂ ਨੂੰ ਖਾਸ ਤੌਰ 'ਤੇ ਨਸ਼ਿਆਂ ਤੋਂ ਦੂਰ ਰੱਖਿਆ ਜਾਂਦਾ ਸੀ। ਪਰ ਵਿਗਿਆਨ ਦੇ ਵਿਕਾਸ ਨਾਲ ਅਤੇ ਸਮਾਜ ਦੀ ਟੁੱਟ-ਭੱਜ ਨਾਲ ਸਮਾਜਿਕ ਰਿਸ਼ਤਿਆਂ ਵਿਚ ਆਈ ਤਬਦੀਲੀ ਕਾਰਨ ਇਹ ਨਸ਼ੇ ਸਿਰਫ ਘਰੋਂ ਬਾਹਰ ਹੀ ਨਹੀਂ ਸਗੋਂ ਕਲੱਬਾਂ, ਹੋਟਲਾਂ, ਪਾਰਟੀਆਂ ਤੋਂ ਅੱਗੇ ਹੁਣ ਘਰਾਂ ਦੀਆਂ ਬੈਠਕਾਂ ਵਿਚ ਪਹੁੰਚ ਗਏ ਹਨ।

ਇਹ ਸਭ ਹਾਲਤ ਦੇਖ ਕੇ ਦੇਸ਼ ਦੇ ਸਿਆਸੀ ਮਾਹੌਲ ਦੀ ਗੱਲ ਉਭਰਦੀ ਹੈ ਤੇ ਉਨ੍ਹਾਂ 'ਤੇ ਜ਼ਿੰਮੇਵਾਰੀ ਪਾਈ ਜਾਂਦੀ ਹੈ। ਇਹ ਵੀ ਦੇਖਣ ਵਿਚ ਮਿਲਿਆ ਹੈ ਕਿ ਨਸ਼ਿਆਂ ਨੂੰ ਮੁੱਦਾ ਬਣਾ ਕੇ ਰਾਜਨੀਤਕ ਪਾਰਟੀਆਂ ਵੱਲੋਂ ਚੋਣਾਂ ਜਿੱਤੀਆਂ ਵੀ ਜਾਂਦੀਆਂ ਹਨ ਤੇ ਦੂਜੀ ਧਿਰ ਨੂੰ ਕੁਰਸੀ ਤੋਂ ਲਾਹਿਆ ਵੀ ਜਾਂਦਾ ਹੈ। ਪਰ ਸੱਤਾ ਹਾਸਲ ਕਰਦੇ ਹੀ ਹਾਲਤ ਫਿਰ ਉਸੇ ਤਰ੍ਹਾਂ ਦੀ ਹੋ ਜਾਂਦੀ ਹੈ। ਸੱਤਾ ਵਿਚ ਆਉਣ ਤੋਂ ਪਹਿਲਾਂ ਕੀਤੇ ਵਾਅਦੇ ਧਰੇ ਦੇ ਧਰੇ ਰਹਿ ਜਾਂਦੇ ਹਨ।

ਇਹ ਨਹੀਂ ਕਿ ਇਹ ਸਮੱਸਿਆ ਹੱਲ ਨਹੀਂ ਹੋ ਸਕਦੀ। ਕਿਤੇ ਕਿਤੇ ਸਰਕਾਰਾਂ ਵੀ ਉਪਰਾਲੇ ਕਰਦੀਆਂ ਹਨ ਤੇ ਕਿਤੇ ਸਮਾਜ-ਸੇਵੀ ਸੰਸਥਾਵਾਂ ਵੀ ਅੱਗੇ ਆਉਂਦੀਆਂ ਹਨ। ਪਰ ਸਭ ਦੀ ਪਹੁੰਚ ਖਿੰਡੀ-ਪੁੰਡੀ ਹੈ। ਸਮੱਗਰਤਾ ਵਿਚ ਸਮੱਸਿਆ ਨੂੰ ਸਮਝਣ ਦੀ ਕੋਸ਼ਿਸ਼ ਬਹੁਤ ਘੱਟ ਹੋ ਰਹੀ ਹੈ। ਜੋ ਹੋ ਰਿਹਾ ਹੈ ਉਹ ਜਾਂ ਤਾਂ ਨਸ਼ਿਆਂ ਨੂੰ ਬੰਦ ਕਰਨ ਲਈ ਹੋ ਰਿਹਾ ਹੈ ਜਾਂ ਵਿਅਕਤੀਆਂ ਨੂੰ ਸੁਧਾਰਨ ਲਈ/ਨਸ਼ਿਆਂ ਤੋਂ ਦੂਰ ਰਹਿਣ ਲਈ ਕਿਹਾ ਜਾ ਰਿਹਾ ਹੈ। ਪਰ ਇਕ ਤੀਜੀ ਧਿਰ ਹੈ ਉਹ ਹੈ- ਮਾਹੌਲ, ਮਾਹੌਲ ਜੋ ਵਿਅਕਤੀ ਨੂੰ ਨਸ਼ੇ ਵੱਲ ਖਿੱਚਦਾ ਹੈ ਉਸ 'ਤੇ ਬਹੁਤ ਘੱਟ ਕੰਮ ਹੋ ਰਿਹਾ ਹੈ। ਜੇ ਇਹ ਸਾਰੇ ਹਿੱਸੇ ਮਿਲ ਕੇ ਇਕਜੁੱਟ ਹੋ ਕੇ, ਇਕ-ਦੂਜੇ ਦਾ ਸਹਾਰਾ ਬਣ ਕੇ ਕੰਮ ਕਰਨ ਤਾਂ ਇਹ ਸਮੱਸਿਆ ਸੱਚੀ ੳ ਹੱਲ ਹੋ ਸਕਦੀ ਹੈ।

ਇਸ ਮਾਹੌਲ ਬਾਰੇ ਵੀ ਵਿਸ਼ਵ ਸਿਹਤ ਸੰਸਥਾ ਨੇ ਆਪਣੇ ਅਧਿਐਨ ਰਾਹੀਂ ਪਰਵਾਰਿਕ ਮਾਹੌਲ ਦੀ ਗੱਲ ਕੀਤੀ ਹੈ। ਪਰਵਾਰਿਕ ਮਾਹੌਲ ਵਿਚ ਵੀ ਬੱਚਿਆਂ ਦੀ ਪਰਵਿਰਸ਼ ਖਾਸ ਕਰਕੇ ਕਿਸ਼ੋਰ ਅਵਸਥਾ ਦੀ ਉਮਰ ਤੇ ਜਦੋਂ ਬੱਚੇ ਭੰਬਲ-ਭੂਸੇ ਵਿਚ ਵੱਧ ਹੁੰਦੇ ਹਨ ਅਤੇ ਇਸ ਆਪਣੀ ਬਦਲਦੀ ਅਵਸਥਾ ਵਿਚ ਭਟਕ ਸਕਦੇ ਹਨ ਤਾਂ ਉਨ੍ਹਾਂ ਨੂੰ ਪਰਵਾਰ ਸਾਂਭ ਸਕਦਾ ਹੈ ਅਤੇ ਚੰਗੇ ਰਾਹ ਪਾ ਸਕਦਾ ਹੈ। ਇੱਥੇ ਵੀ ਸਭ ਦੀ ਜ਼ਿੰਮੇਵਾਰੀ ਮਿਲਜੁਲ ਕੇ ਨਿਭਾਉਣ ਦੀ ਲੋੜ ਹੈ। ਮਾਪੇ, ਅਧਿਆਪਕ, ਸਮਾਜਿਕ ਕਾਰਕੁੰਨ ਅਤੇ ਧਾਰਮਿਕ ਤੇ ਰਾਜਨੀਤਕ ਆਗੂ ਅੱਗੇ ਵਧ ਕੇ ਇਸ ਵਿਚ ਹਿੱਸਾ ਪਾ ਸਕਦੇ ਹਨ। ਇਕ ਵਾਰੀ ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਬਾਣੀ ਦੇ ਫੁਰਮਾਨ ਵੱਲ ਪਰਤਦੇ ਹਾਂ- *ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥ ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* ■

# ਰਾਗੁ ਗਉੜੀ

*-ਮਾ. ਬਲਬੀਰ ਸਿੰਘ ਹੰਸਪਾਲ**

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਗਉੜੀ ਰਾਗ ਦੀ ਮਹਾਨਤਾ ਬਾਰੇ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ:

*ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥*
*ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੧)*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਵਿਧਾਨ ਦੀ ਤਰਤੀਬ ਅਨੁਸਾਰ ਰਾਗੁ ਗਉੜੀ ਨੂੰ ਤੀਜਾ ਸਥਾਨ ਦਿੱਤਾ ਹੈ। ਇਸ ਰਾਗ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਭਗਤ ਸਾਹਿਬਾਨ ਵਿਚ ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਦਰਜ ਹੈ। ਗੁਰੂ ਸਾਹਿਬਾਨ ਨੇ ਰਾਗ ਗਉੜੀ ਮੁੱਖ ਰਾਗ ਦੇ ਨਾਲ-ਨਾਲ ਇਸ ਰਾਗ ਦੇ ਗਿਆਰ੍ਹਾਂ ਰਾਗੁ ਪ੍ਰਕਾਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪਣੀ ਬਾਣੀ ਰਚਨਾ ਅਧੀਨ ਦਰਜ ਕੀਤੇ ਹਨ। ਰਾਗੁ ਗਉੜੀ ਦੇ ਰਾਗ ਪ੍ਰਕਾਰ ਵਿਚ **੧.** ਗਉੜੀ ਗੁਆਰੇਰੀ **੨.** ਗਉੜੀ ਦਖਣੀ **੩.** ਗਉੜੀ ਚੇਤੀ **੪.** ਗਉੜੀ ਬੈਰਾਗਣ **੫.** ਗਉੜੀ ਦੀਪਕੀ **੬.** ਗਉੜੀ ਪੂਰਬੀ ਦੀਪਕੀ **੭.** ਗਉੜੀ ਪੂਰਬੀ **੮.** ਗਉੜੀ ਮਾਝ **੯.** ਗਉੜੀ ਮਾਲਵਾ **੧੦.** ਗਉੜੀ ਮਾਲਾ **੧੧.** ਗਉੜੀ ਸੋਰਠ (ਗਉੜੀ ਭੀ ਸੋਰਠ ਭੀ) ਹਨ। ਇਸ ਤਰ੍ਹਾਂ ਰਾਗੁ ਗਉੜੀ ਵਿਚ ਗੁਰੂ ਸਾਹਿਬਾਨ ਨੇ ਸਭ ਤੋਂ ਵੱਧ ਬਾਣੀ ਰਚ ਕੇ ਇਸ ਰਾਗ ਨੂੰ ਨਿਵਾਜਿਆ ਹੈ।

ਰਾਗੁ ਗਉੜੀ ਬਹੁਤ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਭਾਰਤੀ ਸੰਗੀਤ ਦੇ ਵੱਖ-ਵੱਖ ਵਿਦਵਾਨਾਂ ਅਤੇ ਗ੍ਰੰਥਕਾਰਾਂ ਨੇ ਰਾਗੁ ਗਉੜੀ ਦਾ ਵਰਣਨ ਕੀਤਾ ਹੈ। ਪੰਡਤ ਵਿਸ਼ਨੂੰ ਨਰਾਇਣ ਭਾਤਖੰਡੇ ਜੀ ਨੇ ਰਾਗੁ ਗਉੜੀ ਦੇ ਦੋ ਸਰੂਪਾਂ ਦਾ ਵਰਣਨ ਕੀਤਾ ਹੈ ਇਸ ਦਾ ਪਹਿਲਾ ਸਰੂਪ ਭੈਰਵ ਥਾਟ ਤੋਂ ਉਤਪੰਨ ਅਤੇ ਦੂਜਾ ਸਰੂਪ ਪੂਰਵੀ ਥਾਟ ਤੋਂ ਉਤਪੰਨ ਮੰਨਿਆ ਹੈ।

ਗੁਰਬਾਣੀ ਸੰਗੀਤ ਦੇ ਵਿਦਵਾਨਾਂ ਅਤੇ ਗ੍ਰੰਥਕਾਰਾਂ ਅਨੁਸਾਰ ਪੁਰਾਤਨ ਸਮੇਂ ਵਿਚ ਰਾਗੁ ਗਉੜੀ ਦੇ ਤਿੰਨ ਸਰੂਪ ਪ੍ਰਚਾਰ ਵਿਚ ਰਹੇ ਹਨ ਇਸ ਦਾ ਪਹਿਲਾ ਸਰੂਪ ਭੈਰਵ ਥਾਟ 'ਤੇ ਆਧਾਰਿਤ ਹੈ, ਦੂਜਾ ਸਰੂਪ ਪੂਰਵੀ ਥਾਟ 'ਤੇ ਆਧਾਰਿਤ ਅਤੇ

** ਸੰਗੀਤ ਅਧਿਆਪਕ, ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ। ਮੋ. ੯੮੧੪੯੪੯੪੪੮*

ਤੀਜਾ ਸਰੂਪ ਬਿਲਾਵਲ ਥਾਟ 'ਤੇ ਆਧਾਰਿਤ ਮੰਨਿਆ ਗਿਆ ਹੈ। ਪਰ ਵਰਤਮਾਨ ਸਮੇਂ ਵਿਚ ਰਾਗੁ ਗਉੜੀ ਨੂੰ ਭੈਰਵ ਥਾਟ ਦੇ ਅੰਤਰਗਤ ਬਣਦੇ ਸਰੂਪ ਵਿਚ ਹੀ ਪ੍ਰਵਾਨਿਤ ਮੰਨਿਆ ਗਿਆ ਹੈ।

ਰਾਗੁ ਗਉੜੀ ਵਿਚ ਰੇ (ਰਿਸ਼ਭ) ਸਵਰ ਅਤੇ ਧਾ (ਧੈਵਤ) ਸਵਰ ਕੋਮਲ ਲਗਦੇ ਹਨ। ਇਸ ਰਾਗ ਦੇ ਅਰੋਹ ਵਿਚ ਗਾ (ਗੰਧਾਰ) ਸਵਰ ਅਤੇ ਧਾ (ਧੈਵਤ) ਸਵਰ ਨਹੀਂ ਲਗਾਏ ਜਾਂਦੇ, ਕਹਿਣ ਤੋਂ ਭਾਵ ਇਹ ਦੋਵੇਂ ਸਵਰ, ਵਰਜਿਤ ਹਨ। ਇਸ ਰਾਗ ਵਿਚ ਰੇ (ਰਿਸ਼ਭ) ਸਵਰ ਅਤੇ ਮੰਦਰ ਸਪਤਕ ਦਾ ਨੀ (ਨੀਸ਼ਾਦ) ਸਵਰ ਨਿਆਸ ਦੇ ਸਵਰ ਮੰਨੇ ਜਾਂਦੇ ਹਨ। ਭਾਵ, ਰਾਗ ਗਾਇਨ ਕਰਦੇ ਸਮੇਂ ਇਨ੍ਹਾਂ ਸਵਰਾਂ ਉੱਪਰ ਰਾਗ ਵਿਚ ਲੱਗਣ ਵਾਲੇ ਬਾਕੀ ਨਿਸ਼ਚਿਤ ਸੁਰਾਂ ਨਾਲੋਂ ਜ਼ਿਆਦਾ ਇੱਕ ਖਾਸ ਠਹਿਰਾਵ ਦਿੱਤਾ ਜਾਂਦਾ ਹੈ। ਇਸ ਰਾਗ ਦੇ ਸਵਰਾਂ ਦਾ ਜ਼ਿਆਦਾਤਰ ਚਲਨ ਮੰਦਰ ਅਤੇ ਮੱਧ ਸਪਤਕ ਦੇ ਸਵਰਾਂ ਵਿਚ ਕੀਤਾ ਜਾਂਦਾ ਹੈ। ਰਾਗੁ ਗਉੜੀ ਵਿਚ ਰੁੇ ਗਾ ਰੁੇ ਸਵਰਾਂ ਦੀ ਸਵਰ ਸੰਗਤੀ ਇਸਦੇ ਸਰੂਪ ਨੂੰ ਨਿਖਾਰਨ ਵਿਚ ਵਿਸ਼ੇਸ਼ ਮਹੱਤਵ ਰੱਖਦੀ ਹੈ। ਹੁਣ ਇਸ ਰਾਗ ਦੀਆਂ ਕੁਝ ਵਿਸ਼ੇਸ਼ ਸਵਰ ਸੰਗਤੀਆਂ (ਸਵਰ ਚਲਨ) ਜੋ ਕਿ ਇਸ ਰਾਗ ਨਾਲ ਰਲਦੇ ਮਿਲਦੇ ਸਮਪ੍ਰਕ੍ਰਿਤਕ ਰਾਗਾਂ ਤੋਂ ਇਸ ਨੂੰ ਵੱਖ ਕਰ ਕੇ ਆਪਣਾ ਮੂਲ ਸਰੂਪ ਨਿਖਾਰ ਕੇ ਪੇਸ਼ ਕਰਨ ਵਿਚ ਲਾਹੇਵੰਦ ਸਾਬਤ ਹੁੰਦੀਆਂ ਹਨ, ਅੱਗੇ ਦਿੱਤੀਆਂ ਜਾ ਰਹੀਆਂ ਹਨ ਤਾਂ ਜੋ ਸੰਗੀਤ ਦੇ ਸਿਖਿਆਰਥੀ ਇਨ੍ਹਾਂ ਸਵਰ ਸੰਗਤੀਆਂ ਨੂੰ ਧਿਆਨ ਵਿਚ ਰੱਖ ਕੇ ਰਾਗੁ ਗਉੜੀ ਦੇ ਮੂਲ ਸਰੂਪ ਨੂੰ ਯਾਦ ਕਰਦੇ ਹੋਏ ਗਾਇਨ ਅਤੇ ਵਾਦਨ ਕਰਨ ਵਿਚ ਸਫਲਤਾ ਹਾਸਲ ਕਰ ਸਕਣ।

ਸਾ, ਰੁੇ ਗਾ ਰੁੇ, ਸਾ ਰੁੇ ਸਾ ਨ਼ੀ, ਧੁ਼ਾ ਪ਼ਾ, ਧੁ਼ਾ ਮ਼ਾ ਪ਼ਾ ਨ਼ੀ, ਸਾ, ਰੁੇ ਗਾ ਰੁੇ, ਮਾ ਪਾ,

ਧੁਾ ਮਾ ਪਾ ਨੀ, ਧੁਾ ਪਾ, ਮਾ ਪਾ ਨੀ ਸਾਂ, ਸਾਂ ਰੁੇਂ ਨੀ ਸਾਂ, ਨੀ ਧੁਾ ਪਾ, ਮਾ ਧੁਾ ਪਾ

ਮਾ ਗਾ ਰੁੇ ਗਾ, ਰੁੇ ਗਾ ਰੁੇ, ਰੁੇ ਗਾ ਰੁੇ ਸਾ ਨ਼ੀ, ਸਾ ਰੁੇ ਨ਼ੀ, ਸਾ।

**ਰਾਗ ਦਾ ਸਧਾਰਨ ਪਰਿਚਯ**

**ਰਾਗ–** ਗਉੜੀ

**ਥਾਟ–** ਭੈਰਵ

**ਵਾਦੀ ਸਵਰ–** ਰੇ (ਰਿਸ਼ਭ) ਸਵਰ

**ਸੰਵਾਦੀ ਸਵਰ–** ਪਾ (ਪੰਚਮ) ਸਵਰ

**ਗਾਇਨ ਸਮਾਂ–** ਦਿਨ ਦਾ ਚੌਥਾ ਪਹਿਰ

**ਸਵਰ–** ਰੇ (ਰਿਸ਼ਭ) ਸਵਰ ਅਤੇ ਧਾ (ਧੈਵਤ) ਸਵਰ ਕੋਮਲ ਅਤੇ ਬਾਕੀ ਸਾਰੇ

ਸਵਰ ਸ਼ੁੱਧ ਲਗਦੇ ਹਨ।

**ਵਰਜਿਤ ਸਵਰ–** ਅਰੋਹ ਵਿਚ ਗਾ (ਗੰਧਾਰ) ਸਵਰ ਅਤੇ ਧਾ (ਧੈਵਤ) ਸਵਰ।

**ਜਾਤੀ–** ਔੜਵ-ਸੰਪੂਰਨ

**ਆਰੋਹ–** ਸਾ ਰੇ ਗਾ ਰੇ, ਮਾ ਪਾ, ਨੀ ਸਾਂ।

**ਅਵਰੋਹ–** ਸਾਂ ਨੀ ਧਾ ਪਾ, ਮਾ ਗਾ ਰੇ ਸਾ ਨ਼ੀ, ਸਾ।

**ਪਕੜ–** ਮਾ ਧਾ ਪਾ, ਧਾ ਮਾ ਪਾ ਮਾ ਗਾ, ਰੇ ਗਾ ਰੇ ਸਾ ਨ਼ੀ, ਸਾ।

**ਚਲਦਾ...**

***੧੯੮੪ ਦੇ ਸਿੱਖ ਕਤਲ-ਏ-ਆਮ...*** ***ਸਫਾ ੮੫ ਦਾ ਬਾਕੀ***

ਬਾਰ੍ਹਾਂ ਦਿਨ ਬਿਆਸ ਰਹਿਣ ਉਪਰੰਤ ਢਿਲਵਾਂ ਦੇ ਨੇੜੇ, ਫੱਤੂ ਚੱਕ ਮਿਆਣੀ, ਕਪੂਰਥਲਾ ਪਹੁੰਚੇ। ਇਥੇ ਸਾਨੂੰ ਪੰਜਾਬ ਸਰਕਾਰ ਨੇ ਲਾਲ ਕਾਰਡ ਦੇ ਕੇ ਫੱਤੂ ਚੱਕ ਮਿਆਣੀ ਜ਼ਿਲ੍ਹਾ ਕਪੂਰਥਲਾ ਵਿਚ ਰਜਿਸਟਰਡ ਕੀਤਾ। ਪੰਜਾਬ ਵਿਚ ਪੰਜਾਬੀਆਂ ਨੇ ਤੇ ਸਰਕਾਰ ਨੇ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ। ਥਾਂ-ਥਾਂ ਧੱਕੇ ਖਾਣੇ ਪਏ।

ਪਿੰਡ ਫੱਤੂ ਚੱਕ ਮਿਆਣੀ ਵਿਚ ਲੋਕ ਮੇਰੇ ਵਿਰੋਧੀ ਬਣ ਗਏ। ਮੈਨੂੰ ਪਿੰਡ ਛੱਡਣਾ ਪਿਆ। ਮੈਂ ਪਰਵਾਰ ਲੈ ਕੇ ਦੋਰਾਹੇ (ਜ਼ਿਲ੍ਹਾ ਲੁਧਿਆਣਾ) ਪਹੁੰਚ ਗਿਆ। ਇਥੇ ਕਾਰਖਾਨਿਆਂ ਵਿਚ ਕੰਮ ਮਿਲ ਜਾਂਦਾ ਹੈ। ਅਸੀਂ ਸਾਰੇ ਜੀਆਂ ਨੇ ਮਿਹਨਤ-ਮਜ਼ਦੂਰੀ ਕੀਤੀ। ਸ. ਜਗਜੀਵਨ ਪਾਲ ਸਿੰਘ (ਮੈਂ ਉਨ੍ਹਾਂ ਦਾ ਰਿਣੀ ਹਾਂ) ਦੇ ਜਤਨ ਨਾਲ ਮੇਰਾ ਇਕ ਲੜਕਾ ਬੀ. ਏ. ਕਰ ਚੁੱਕਾ ਹੈ।

ਮਾੜੀ-ਮੋਟੀ ਕਵਿਤਾ ਲਿਖਦਾ ਤੇ ਗਾਉਂਦਾ ਸਾਂ। ਸੰਗਤ ਵੱਲੋਂ ਜੋ ਮਾਇਆ ਮਿਲਦੀ ਸੀ, ਘਰ ਦਾ ਲੰਗਰ-ਪਾਣੀ ਉਸੇ ਨਾਲ ਚੱਲਦਾ ਸੀ। ਜਦ ੩੦੦ ਸਾਲਾ ਵੈਸਾਖੀ ਦਾ ਬਹੁਤ ਪ੍ਰਚਾਰ ਹੋ ਰਿਹਾ ਸੀ ਤਾਂ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਗਿਆਨੀ ਮੇਵਾ ਸਿੰਘ ਜੀ ਨਾਲ ਕਈ ਸਟੇਜਾਂ 'ਤੇ ਮੇਲ ਹੋਇਆ। ਗਿਆਨੀ ਜੀ ਨੂੰ ਵੀ ਸਾਰੀ ਗੱਲ ਦੱਸੀ। ਮੇਰੀ ਜ਼ਿੰਦਗੀ ਵਿਚ ਇਕ ਪਰਉਪਕਾਰੀ ਇਨਸਾਨ ਗਿ. ਮੇਵਾ ਸਿੰਘ ਜੀ ਹੀ ਮਿਲੇ ਜਿਨ੍ਹਾਂ ਨੇ ਮੇਰੀ ਕਵਿਤਾ ਪਸੰਦ ਕਰ ਕੇ ਕਵੀਸ਼ਰੀ ਜਥਾ ਧਰਮ ਪ੍ਰਚਾਰ ਕਮੇਟੀ ਵਿਚ ਭਰਤੀ ਕਰਵਾਇਆ। ਮੇਰੇ ਕੋਲ ਸਕਿਉਰਟੀ ਭਰਨ ਵਾਸਤੇ ਦੋ ਹਜ਼ਾਰ ਰੁਪਏ ਵੀ ਨਹੀਂ ਸਨ ਤਾਂ ਗਿਆਨੀ ਜੀ ਨੇ ਮੈਨੂੰ ਚਾਰ ਹਜ਼ਾਰ ਰੁਪਿਆ ਆਪਣੇ ਕੋਲੋਂ ਦਿੱਤਾ, ਦੋ ਹਜ਼ਾਰ ਸਕਿਉਰਟੀ ਵਾਸਤੇ ਤੇ ਦੋ ਹਜ਼ਾਰ ਘਰ ਦੇ ਖਰਚੇ ਵਾਸਤੇ, ਇਸ ਤਰ੍ਹਾਂ ਥੋੜ੍ਹਾ ਸੁਖ ਦਾ ਸਾਹ ਆਇਆ ਤੇ ਗਿਆਨੀ ਜੀ ਦਾ ਚਾਰ ਹਜ਼ਾਰ ਰੁਪਿਆ ਆਹਿਸਤਾ ਆਹਿਸਤਾ ਆਪਣੀਆਂ ਤਨਖਾਹਾਂ ਵਿੱਚੋਂ ਦਿੱਤਾ।

ਇਹ ਹੈ ਦਿੱਲੀ ਦੇ ਦੰਗਿਆਂ ਦੀ ਹੱਡ-ਬੀਤੀ ਦਾਸਤਾਨ।

■

# ਨਵੰਬਰ ਅਤੇ ਦਸੰਬਰ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਬੰਦੀ ਛੋੜ ਦਿਵਸ (ਦੀਵਾਲੀ) | ੧੬ ਕੱਤਕ ੦੧ ਨਵੰਬਰ |
| ਪੰਜਾਬੀ ਸੂਬਾ ਦਿਵਸ | ੧੬ ਕੱਤਕ ੦੧ ਨਵੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ੧੮ ਕੱਤਕ ੦੩ ਨਵੰਬਰ |
| ਜਨਮ ਮਾਤਾ ਸਾਹਿਬ ਕੌਰ ਜੀ | ੧੮ ਕੱਤਕ ੦੩ ਨਵੰਬਰ |
| ਜੋਤੀ ਜੋਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੨੧ ਕੱਤਕ ੦੬ ਨਵੰਬਰ |
| ਜਨਮ ਦਿਹਾੜਾ ਭਗਤ ਨਾਮਦੇਵ ਜੀ | ੨੭ ਕੱਤਕ ੧੨ ਨਵੰਬਰ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ | ੩੦ ਕੱਤਕ ੧੫ ਨਵੰਬਰ |
| ਸ਼ਹੀਦੀ ਦਿਹਾੜਾ ਬਾਬਾ ਦੀਪ ਸਿੰਘ ਜੀ | ੩੦ ਕੱਤਕ ੧੫ ਨਵੰਬਰ |
| ਸਥਾਪਨਾ ਦਿਵਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ | ੩੦ ਕੱਤਕ ੧੫ ਨਵੰਬਰ |
| ਅਕਾਲ ਚਲਾਣਾ ਭਾਈ ਮਰਦਾਨਾ ਜੀ | ੧੩ ਮੱਘਰ ੨੮ ਨਵੰਬਰ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਜੋਰਾਵਾਰ ਸਿੰਘ ਜੀ | ੧੫ ਮੱਘਰ ੩੦ ਨਵੰਬਰ |
| ਗੁਰਿਆਈ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੧੯ ਮੱਘਰ ੦੪ ਦਸੰਬਰ |
| ਸ਼ਹੀਦੀ ਦਿਹਾੜਾ ਬਾਬਾ ਗੁਰਬਖਸ਼ ਸਿੰਘ ਜੀ | ੧੯ ਮੱਘਰ ੦੪ ਦਸੰਬਰ |
| ਸ਼ਹੀਦੀ ਦਿਹਾੜਾ ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ ਤੇ ਭਾਈ ਸਤੀ ਦਾਸ ਜੀ | ੨੦ ਮੱਘਰ ੦੫ ਦਸੰਬਰ |
| ਸ਼ਹੀਦੀ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ | ੨੧ ਮੱਘਰ ੦੬ ਦਸੰਬਰ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ ਜੀ | ੨੯ ਮੱਘਰ ੧੪ ਦਸੰਬਰ |
| ਸਥਾਪਨਾ ਦਿਵਸ ਸ਼੍ਰੋਮਣੀ ਅਕਾਲੀ ਦਲ | ੨੯ ਮੱਘਰ ੧੪ ਦਸੰਬਰ |
| ਕਿਲ੍ਹਾ ਸ੍ਰੀ ਅਨੰਦਗੜ੍ਹ ਸਾਹਿਬ ਛੱਡਣਾ | ੦੬ ਪੋਹ ੨੦ ਦਸੰਬਰ |
| ਪਰਿਵਾਰ ਵਿਛੋੜਾ ਸਰਸਾ ਨੰਗਲ | ੦੭ ਪੋਹ ੨੧ ਦਸੰਬਰ |
| ਸ਼ਹੀਦੀ ਦਿਹਾੜਾ ਬਾਬਾ ਜੀਵਨ ਸਿੰਘ (ਭਾਈ ਜੈਤਾ ਜੀ) | ੦੭ ਪੋਹ ੨੧ ਦਸੰਬਰ |
| ਸ਼ਹੀਦੀ ਵੱਡੇ ਸਾਹਿਬਜ਼ਾਦੇ ਤੇ ਚਮਕੌਰ ਸਾਹਿਬ ਦੇ ਸ਼ਹੀਦ | ੦੮ ਪੋਹ ੨੨ ਦਸੰਬਰ |
| ਸ਼ਹੀਦੀ ਦਿਹਾੜਾ ਭਾਈ ਸੰਗਤ ਸਿੰਘ ਜੀ | ੦੯ ਪੋਹ ੨੩ ਦਸੰਬਰ |
| ਸ਼ਹੀਦੀ ਦਿਹਾੜਾ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ | ੧੩ ਪੋਹ ੨੭ ਦਸੰਬਰ |
| **ਮੱਸਿਆ** | ੧੬ ਕੱਤਕ ੦੧ ਨਵੰਬਰ |
| **ਪੂਰਨਮਾਸੀ** | ੩੦ ਕੱਤਕ ੧੫ ਨਵੰਬਰ |
| **ਸੰਗਰਾਂਦ** | ੦੧ ਮੱਘਰ ੧੬ ਨਵੰਬਰ |
| **ਮੱਸਿਆ** | ੧੬ ਮੱਘਰ ੦੧ ਦਸੰਬਰ/੧੬ ਪੋਹ ੩੦ ਦਸੰਬਰ |
| **ਸੰਗਰਾਂਦ** | ੦੧ ਪੋਹ ੧੫ ਦਸੰਬਰ |
| **ਪੂਰਨਮਾਸੀ** | ੦੧ ਪੋਹ ੧੫ ਦਸੰਬਰ |

# ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਮਨੁੱਖੀ ਜੀਵਨ ਦਾ ਸਭ ਤੋਂ ਵੱਡਾ ਆਧਾਰ ਪਿਆਰ ਹੀ ਹੁੰਦਾ ਹੈ। ਜਿਸ ਮਨੁੱਖ ਦੇ ਹਿਰਦੇ ਅੰਦਰ ਪਿਆਰ ਨਹੀਂ ਹੁੰਦਾ, ਉਸਨੂੰ ਸਮਾਜ ਵਿਚ ਕਦੇ ਵੀ ਕੋਈ ਪਿਆਰ ਨਹੀਂ ਕਰਦਾ। ਯਾਦ ਰੱਖਿਓ, ਜਿਸ ਮਨੁੱਖ ਦੇ ਹਿਰਦੇ ਅੰਦਰ ਪਿਆਰ ਦਾ ਭੰਡਾਰ ਪ੍ਰਗਟ ਹੋ ਜਾਂਦਾ ਹੈ, ਉਸਨੂੰ ਇਹ ਵੀ ਕਹਿ ਲਈਏ ਕਿ ਉਹ ਦੁਨੀਆ ਦਾ ਬਾਦਸ਼ਾਹ ਹੁੰਦਾ ਹੈ, ਇਸ ਵਿਚ ਕੋਈ ਅਤਿਕਥਨੀ ਨਹੀਂ ਹੁੰਦੀ, ਪਿਆਰ ਇੱਕ ਰੱਬ ਦੀ ਦੂਜੀ ਮੂਰਤ ਹੈ। ਕੋਈ ਵੀ ਮਨੁੱਖ ਜਦੋਂ ਰੱਬ ਦੀ ਭਗਤੀ ਵਿਚ ਬਹੁਤ ਹੀ ਪਿਆਰ ਨਾਲ ਲੀਨ ਹੁੰਦਾ ਹੈ ਤਾਂ ਐਸੇ ਪਿਆਰੇ ਮਨੁੱਖ ਨੂੰ ਸਮਾਜ ਅਤੇ ਸਿੱਖ ਜਗਤ ਦੇ ਹਰ ਕੋਨੇ-ਕੋਨੇ ਵਿਚ ਬਹੁਤ ਪਿਆਰੇ ਬਚਨਾਂ ਵਿਚ ਬੋਲ ਦਿੱਤਾ ਹੈ ਕਿ:

*ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ...॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੫)*

ਗੁਰੂ ਕੇ ਪਿਆਰਿਓ, ਇੱਕ ਰੱਬੀ ਪਿਆਰਾ ਜਦੋਂ ਸਤਿਗੁਰੂ ਜੀ ਦੀ ਪਾਵਨ ਬਾਣੀ ਦਾ ਨਿੱਤਨੇਮ, ਸੇਵਾ, ਸਿਮਰਨ ਜਾਂ ਦਾਨ-ਪੁੰਨ ਆਦਿ ਕਰ ਕੇ ਰੱਬੀ ਰਾਹ ਦੀ ਮੰਜ਼ਿਲ ਨੂੰ ਤੈਅ ਕਰਨ ਲਈ ਆਪਣੇ ਹਿਰਦੇ ਅੰਦਰੋਂ ਬਹੁਤ ਹੀ ਪਿਆਰ ਨਾਲ ਅਰਦਾਸ ਕਰਦਾ ਹੈ ਤਾਂ ਉਹ ਸਤਿਗੁਰ ਜੀ ਦੇ ਪਵਿੱਤਰ ਚਰਨਾਂ ਵਿਚ ਦੋਵੇਂ ਹੱਥ ਜੋੜ ਕੇ ਰੱਬੀ ਪਿਆਰ ਹੀ ਮੰਗਦਾ ਹੈ, ਭਗਤੀ ਦਾ ਅਰਥ ਵੀ ਅਸਲ ਵਿਚ ਰੱਬੀ ਪਿਆਰ ਹੀ ਹੁੰਦਾ ਹੈ। ਇੱਕ ਭਗਤ ਜਦੋਂ ਸਿਮਰਨ ਰਾਹੀਂ ਰੱਬ ਨੂੰ ਬਹੁਤ ਹੀ ਪਿਆਰ ਕਰਨ ਲੱਗ ਜਾਂਦਾ ਹੈ ਤਾਂ ਰੱਬ ਵੀ ਉਸਨੂੰ ਬਹੁਤ ਪਿਆਰ ਕਰਨ ਲੱਗ ਜਾਂਦਾ ਹੈ। ਇੱਕ ਦਿਨ ਰੱਬ ਨੇ ਆਪਣੇ ਸਾਰੇ ਪਿਆਰੇ ਭਗਤਾਂ ਨੂੰ ਆਪਣੇ ਦੁਆਰੇ 'ਤੇ ਸੱਦ ਕੇ ਬਹੁਤ ਹੀ ਪਿਆਰ ਵਿਚ ਕਿਹਾ ਕਿ ਮੇਰੇ ਪਿਆਰੇ ਭਗਤੋ, ਤੁਸੀ ਹਰ-ਰੋਜ਼ ਸਾਡੇ ਪਵਿੱਤਰ ਦਰ 'ਤੇ ਆ ਕੇ ਸਾਡੇ ਚਰਨਾਂ ਵਿਚ ਬਹੁਤ ਹੀ ਪਿਆਰ ਨਾਲ ਅਰਦਾਸ ਕਰਦੇ ਹੋ ਕਿ:

*ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*
*ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੬)*

ਪਿਆਰਿਓ, ਤੁਸੀਂ ਆਪਣੀਆਂ ਪਿਆਰ ਦੀਆਂ ਝੋਲੀਆਂ ਅੱਡ-ਅੱਡ ਕੇ ਸਾਡੇ ਦਰ 'ਤੇ ਮੰਗਤੇ ਬਣ ਕੇ ਆ ਜਾਂਦੇ ਹੋ, ਬਹੁਤ ਅਰਜ਼ੋਈਆਂ ਕਰਦੇ ਹੋ ਤਾਂ ਸਾਡਾ ਬਿਰਧ ਹੈ ਕਿ

** ੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੧-੪੩੫੨੬*

ਤੁਹਾਡੇ ਪਿਆਰ ਸਦਕਾ ਮੈਨੂੰ ਵੀ ਤੁਹਾਡੇ ਨਾਲ ਬਹੁਤ ਹੀ ਪਿਆਰ ਹੋ ਜਾਂਦਾ ਹੈ ਅਤੇ ਤੁਹਾਡੇ ਗੂੜ੍ਹੇ ਪਿਆਰ ਸਦਕਾ ਮੈਂ ਤੁਹਾਡੀਆਂ ਹਰ ਤਰ੍ਹਾਂ ਦੀਆਂ ਸੁਖਾਂ ਦੀਆਂ ਝੋਲੀਆਂ ਭਰ ਕੇ ਤੁਹਾਨੂੰ ਨਿਵਾਜਦਾ ਰਹਿੰਦਾ ਹਾਂ, ਪਰ ਰੱਬ ਨੇ ਨਾਲ ਹੀ ਆਪਣੇ ਪਿਆਰੇ ਭਗਤਾਂ ’ਤੇ ਸਵਾਲ ਕਰ ਦਿੱਤਾ ਕਿ ਪਿਆਰੇ ਭਗਤੋ, ਤੁਸੀਂ ਤਾਂ ਮੇਰੇ ਦਰ ਤੋਂ ਮੰਗਤੇ ਬਣ ਕੇ ਆਪਣੀਆਂ ਹਰ ਤਰ੍ਹਾਂ ਦੀਆਂ ਝੋਲੀਆਂ ਭਰ ਕੇ ਅਤੇ ਹਰ ਤਰ੍ਹਾਂ ਦੀਆਂ ਭੁੱਖਾਂ ਦੂਰ ਕਰਵਾ ਕੇ ਸਾਡੇ ਪਾਸੋਂ ਪ੍ਰਸੰਨ ਹੋ ਕੇ ਚਲੇ ਜਾਂਦੇ ਹੋ, ਪਰ ਤੁਸੀਂ ਮੈਨੂੰ (ਰੱਬ ਨੂੰ) ਵੀ ਕਦੇ ਪੁੱਛਿਆ ਹੈ ਕਿ ਤੁਹਾਨੂੰ ਵੀ ਕਦੇ ਕਿਸੇ ਚੀਜ਼ ਦੀ ਭੁੱਖ ਲੱਗਦੀ ਹੈ ? ਸੋ ਮੇਰੇ ਪਿਆਰੇ ਭਗਤੋ, ਮੇਰੀ ਭੁੱਖ ਨੂੰ ਵੀ ਹਰ-ਰੋਜ਼ ਜ਼ਰੂਰ ਹੀ ਦੂਰ ਕਰਿਆ ਕਰੋ। ਇਹ ਸੁਣ ਕੇ ਸਭ ਭਗਤਾਂ ਨੇ ਬੜੀ ਉਤਸੁਕਤਾ ਨਾਲ ਰੱਬ ਜੀ ਨੂੰ ਪੁੱਛਿਆ ਕਿ ਪਿਤਾ ਰੱਬ ਜੀ, ਤੁਸੀਂ ਤਾਂ ਸਾਡੇ ਮੰਗਤਿਆਂ ਦੀਆਂ ਝੋਲੀਆਂ ਭਰ ਕੇ ਸਾਡੀਆਂ ਹਰ ਤਰ੍ਹਾਂ ਦੀਆਂ ਦੁਨਿਆਵੀ ਅਤੇ ਆਤਮਿਕ ਭੁੱਖਾਂ ਦੂਰ ਕਰ ਕੇ ਸਾਨੂੰ ਸਦਾ ਸਦਾ ਲਈ ਨਿਵਾਜਦੇ ਹੋ, ਤੁਹਾਨੂੰ ਭੁੱਖ ਕਿਸ ਚੀਜ਼ ਦੀ ਲੱਗਦੀ ਹੈ? ਇਸ ਕਥਨ ਨੂੰ ਭਾਈ ਗੁਰਦਾਸ ਜੀ ਦੇ ਬਚਨ ਨੇ ਦ੍ਰਿੜ੍ਹ ਕਰਾਇਆ:

*ਗੋਬਿੰਦ ਭਾਉ ਭਗਤਿ ਦਾ ਭੁਖਾ॥* *(ਵਾਰ ੧੦:੭)*

ਪਿਆਰਿਓ, ਮੈਨੂੰ ਤੁਹਾਡੇ ਪਿਆਰ ਦੀ ਬਹੁਤ ਹੀ ਭੁੱਖ ਲੱਗਦੀ ਹੈ, ਜਦੋਂ ਤੁਸੀਂ ਬਹੁਤ ਇਕ-ਮਨ ਅਤੇ ਇਕ-ਚਿਤ ਹੋ ਕੇ ਸਿਮਰਨ ਰਾਹੀਂ ਮੇਰੇ (ਰੱਬ) ਵਿਚ ਲੀਨ ਹੋ ਜਾਂਦੇ ਹੋ ਤਾਂ ਸਿਮਰਨ ਰਾਹੀਂ ਤੁਹਾਡੀ ਲੱਗੀ ਹੋਈ ਪਿਆਰ ਦੀ ਸਮਾਧੀ ਮੇਰੀ ਖੁਰਾਕ ਬਣ ਜਾਂਦੀ ਹੈ। ਸੋ ਜਿਸ ਤਰ੍ਹਾਂ ਇੱਕ ਰੱਬੀ ਪਿਆਰੇ ਨੂੰ ਕੋਈ ਮਨੁੱਖ ਪਰਸ਼ਾਦਾ ਛਕਾ ਕੇ ਉਸਨੂੰ ਬਹੁਤ ਹੀ ਤ੍ਰਿਪਤ ਕਰਦਾ ਹੈ ਤਾਂ ਉਹ ਭੋਜਨ ਨਾਲ ਤ੍ਰਿਪਤ ਹੋਇਆ ਗੁਰਮੁਖ ਭਗਤ ਜਦੋਂ ਸਤਿਗੁਰੂ ਜੀ ਦੇ ਪਾਵਨ ਦਰ ’ਤੇ ਬਹੁਤ ਹੀ ਪਿਆਰ ਨਾਲ ਅਰਦਾਸ ਕਰਦਾ ਹੈ ਤਾਂ ਉਸ ਦੀ ਕੀਤੀ ਅਰਦਾਸ ਰੱਬ ਦੇ ਦਰ ’ਤੇ ਪ੍ਰਵਾਨ ਹੋ ਜਾਂਦੀ ਹੈ, ਇਸੇ ਕਰਕੇ ਆਮ ਹੀ ਮਨੁੱਖ ਰੱਬੀ ਪਿਆਰਿਆਂ ਦੀ ਕਿਸੇ ਵੀ ਤਰ੍ਹਾਂ ਦੀ ਸੇਵਾ ਕਰ ਕੇ ਰੱਬ ਦੀ ਖੁਸ਼ੀ ਲੈਣ ਦੀ ਕੋਸ਼ਿਸ਼ ਕਰਦੇ ਹੀ ਰਹਿੰਦੇ ਹਨ। ਸੋ ਮੇਰੇ ਪਿਆਰੇ ਗੁਰਮੁਖ ਭਗਤੋ, ਇਸੇ ਤਰ੍ਹਾਂ ਜਦੋਂ ਤੁਸੀਂ ਆਪਣੇ ਆਸਣ ’ਤੇ ਬੈਠ ਕੇ, ਚੌਂਕੜਾ ਲਾ ਕੇ ਸਮਾਧੀ ਲੀਨ ਹੋ ਕੇ ਰੱਬੀ ਪਿਆਰ ਵਿਚ ਖੋ ਜਾਂਦੇ ਹੋ ਤਾਂ ਤੁਸੀਂ ਮੇਰਾ ਇਤਨਾ ਗੂੜ੍ਹਾ ਪਿਆਰ ਲੈ ਲੈਂਦੇ ਹੋ ਕਿ ਮੇਰੇ ਵੱਲੋਂ ਤੁਹਾਨੂੰ ਹੋਰ ਤੋਂ ਅਗਾਂਹ ਹੋਰ ਪਿਆਰ ਮਿਲਦਾ ਹੀ ਜਾਂਦਾ ਹੈ, ਮੇਰੇ ਦਿੱਤੇ ਹੋਏ ਪਿਆਰ ਸਦਕਾ ਹੀ ਤੁਹਾਨੂੰ ਸਾਰੀ ਮਨੁੱਖਤਾ ਪਿਆਰ ਦੇਣ ਲੱਗ ਪੈਂਦੀ ਹੈ। ਸੋ ਰੱਬੀ ਪਿਆਰ ਸੰਬੰਧੀ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਤਾਂ ਆਪਣੀ ਪਾਵਨ ਬਾਣੀ ਵਿਚ ਸੱਚੀ ਅਤੇ ਪੱਕੀ ਮੋਹਰ ਹੀ ਲਗਾ ਦਿੱਤੀ ਹੈ ਕਿ:

*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥ (ਅਕਾਲ ਉਸਤਤ)*

ਸੋ ਪਿਆਰਿਓ, ਜਿਸ ਮਨੁੱਖ ਦੇ ਹਿਰਦੇ ਅੰਦਰ ਰੱਬੀ ਪਿਆਰ ਨਹੀਂ ਹੁੰਦਾ, ਉਸ ਮਨੁੱਖ ਦਾ ਲਿਬਾਸ ਭਾਵੇਂ ਧਾਰਮਿਕ ਵੀ ਕਿਉਂ ਨਾ ਹੋਵੇ, ਪਰ ਉਸ ਅੰਦਰ ਰੱਬੀ ਪਿਆਰ ਨਾ ਹੋਣ ਕਰਕੇ, ਐਸੇ ਮਨੁੱਖ ਦੇ ਲਾਗੇ ਨਾ ਰਹਿਣ ਦਾ ਸਵਾਦ ਹੁੰਦਾ ਹੈ ਅਤੇ ਨਾ ਹੀ ਬਹਿਣ

ਦਾ ਸਵਾਦ ਹੁੰਦਾ ਹੈ। ਸੋ ਅੱਜ ਤੋਂ ਹਰ ਮਨੁੱਖ ਦਾ ਵੱਡਾ ਫ਼ਰਜ਼ ਬਣਦਾ ਹੈ ਕਿ ਉਹ ਜਗਤ ਜਾਂ ਸਮਾਜ ਵਿਚ ਵਿਚਰਦਾ ਹੋਇਆ, ਜਿੱਥੇ ਉਹ ਧਾਰਮਿਕ ਜਾਂ ਸੰਸਾਰ ਪ੍ਰਤੀ ਬਹੁਤ ਹੀ ਚੰਗੇ ਅਤੇ ਨੇਕ ਕੰਮ ਕਰੇ, ਇਸਦੇ ਨਾਲ-ਨਾਲ ਉਹ ਰੱਬੀ ਸਿਮਰਨ ਦੀ ਸਮਾਧੀ ਲਗਾ ਕੇ, ਰੱਬ ਦੇ ਦਰ ਘਰ ਤੋਂ ਰੱਬੀ ਪਿਆਰ ਦੀ ਰਹਿਮਤ ਜ਼ਰੂਰ ਹੀ ਪ੍ਰਾਪਤ ਕਰੇ, ਸੋ ਪਿਆਰਿਓ, ਜਿਸ ਗੁਰਮੁਖ ਦੇ ਹਿਰਦੇ ਅੰਦਰ ਰਾਮ, ਅੱਲਾ, ਵਾਹਿਗੁਰੂ ਜੀ ਦੇ ਸਿਮਰਨ ਰਾਹੀਂ ਨਾਮ ਦਾ ਮਹਾਂ ਰਸ ਪ੍ਰਗਟ ਹੋ ਜਾਂਦਾ ਹੈ, ਐਸਾ ਮਨੁੱਖ ਦੁਨੀਆ ਵਿਚ ਵਿਚਰਦਾ ਹੋਇਆ ਗ਼ੁਲਾਬ ਦੇ ਫੁੱਲ ਦੀ ਮਹਿਕ ਵਾਂਗੂੰ ਰੱਬੀ ਪਿਆਰ ਦਾ ਪਰਸ਼ਾਦ ਵੰਡਦਾ ਹੋਇਆ, ਦੁਨੀਆ ਦੇ ਹਰ ਕੋਨੇ-ਕੋਨੇ ਵਿੱਚੋਂ ਰੱਬੀ ਪਿਆਰ ਦੀਆਂ ਅਸੀਸਾਂ ਲੈ ਕੇ ਸਦਾ-ਸਦਾ ਲਈ ਆਪਣਾ ਜੀਵਨ ਸਫਲ ਕਰਦਾ ਹੀ ਰਹਿੰਦਾ ਹੈ। ■

---

***ਗੁਰਬਾਣੀ ਵਿਚ 'ਅਰਦਾਸ'...*** ***ਸਫਾ ੩੪ ਦਾ ਬਾਕੀ***

*ਜੀਉ ਪਿੰਡੁ ਸਭੁ ਤੇਰੀ ਰਾਸਿ॥*
*ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥*
*ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥...*
*ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥*
*ਨਾਨਕ ਦਾਸ ਸਦਾ ਕੁਰਬਾਨੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੮)*

ਮੁੱਕਦੀ ਗੱਲ ਅਰਦਾਸ ਬੇਨਤੀ ਇਨ੍ਹਾਂ ਵਿਸ਼ਿਆਂ ਬਾਰੇ ਹੋਣੀ ਚਾਹੀਦੀ ਹੈ।

- ਸਤਿਗੁਰੂ ਦੀ ਉਸਤਤਿ ਅਤੇ ਸ਼ੁਕਰਾਨੇ ਲਈ।
- ਨਾਮ ਦਾਨ ਲਈ ਅਰਦਾਸ।
- ਭਾਣਾ ਮੰਨਣ ਲਈ ਅਰਦਾਸ।
- ਵਿਕਾਰਾਂ ਉੱਤੇ ਕਾਬੂ ਪਾਉਣ ਲਈ ਅਰਦਾਸ।
- ਮਨੋਰਥ ਪੂਰਤੀ ਲਈ ਅਰਦਾਸ।
- ਸਭ ਤੋਂ ਸ੍ਰੇਸ਼ਟ ਅਰਦਾਸ ਹੈ ਪਰਮੇਸ਼ਵਰ ਨਾਲ ਸਦੀਵੀ ਮਿਲਾਪ ਲਈ ਅਰਦਾਸ ਬੇਨਤੀ।

*ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ* - ਅਰਦਾਸ ਬੇਨਤੀ ਆਪਣੇ ਸਤਿਗੁਰੂ ਅੱਗੇ ਹੀ ਕਰਨੀ ਬਣਦੀ ਹੈ ਕਿਉਂਕਿ ਉਹ ਹੀ ਹੈ ਜਿਹੜਾ ਦਿਲਾਂ ਦੀ ਜਾਣਦਾ ਹੈ, ਕਰਨ ਕਾਰਨ ਸਮਰੱਥ ਹੈ ਅਤੇ ਆਪ ਹੀ ਅਰਦਾਸ ਬੇਨਤੀਆਂ ਪ੍ਰਵਾਨ ਕਰ ਕੇ ਝੋਲੀਆਂ ਭਰਦਾ ਹੈ। ਗੁਰਵਾਕ ਹੈ:

*ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੩)*

■




## ਸਿੱਖ ਨੌਜਵਾਨ ਨਾਲ ਬਦਸਲੂਕੀ ਕਰਨ ਵਾਲੇ ਪੁਲਿਸ ਅਧਿਕਾਰੀ ਵਿਰੁੱਧ ਉੱਤਰਾਖੰਡ ਸਰਕਾਰ ਕਰੇ ਕਾਰਵਾਈ- ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੦ ਸਤੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਉੱਤਰਾਖੰਡ ਦੇ ਊਧਮ ਸਿੰਘ ਨਗਰ ਦੀ ਆਦਰਸ਼ ਕਲੋਨੀ ਪੁਲਿਸ ਚੌਕੀਂ ਦੇ ਇੰਚਾਰਜ ਵੱਲੋਂ ਜਾਂਚ ਦੇ ਨਾਮ 'ਤੇ ਸਿੱਖ ਨੌਜਵਾਨ ਸ. ਜਸਦੀਪ ਸਿੰਘ ਦੇ ਨਾਲ ਬਦਸਲੂਕੀ ਕਰਨ ਅਤੇ ਉਸ ਦੇ ਕਕਾਰਾਂ ਦੀ ਬੇਅਦਬੀ ਕਰਨ ਦਾ ਸਖਤ ਨੋਟਿਸ ਲੈਂਦਿਆਂ ਪੁਲਿਸ ਅਧਿਕਾਰੀ ਖ਼ਿਲਾਫ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਸੋਸ਼ਲ ਮੀਡੀਆ 'ਤੇ ਇਸ ਦੀ ਵੀਡੀਓ ਵਾਇਰਲ ਹੋਣ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਹ ਬੇਹੱਦ ਦੁਖਦਾਈ ਤੇ ਗੈਰ-ਜ਼ੁੰਮੇਵਰਾਨਾ ਹਰਕਤ ਹੈ, ਜਿਸ ਨੇ ਸਿੱਖ ਭਾਵਨਾਵਾਂ ਨੂੰ ਸੱਟ ਮਾਰੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਪਿਛਲੇ ਕੁਝ ਸਮੇਂ ਤੋਂ ਭਾਰਤ ਅੰਦਰ ਘੱਟਗਿਣਤੀਆਂ ਅਤੇ ਖਾਸ ਕਰਕੇ ਸਿੱਖਾਂ ਨਾਲ ਨਫਤਰੀ ਵਤੀਰੇ ਦੀਆਂ ਘਟਨਾਵਾਂ ਸਾਹਮਣੇ ਆ ਰਹੀਆਂ ਹਨ। ਕੁਝ ਫ਼ਿਰਕੂ ਮਾਨਸਿਕਤਾ ਵਾਲੇ ਲੋਕ ਅਜਿਹੀਆਂ ਹਰਕਤਾਂ ਕਰ ਕੇ ਸਮਾਜਿਕ ਭਾਈਚਾਰੇ ਨੂੰ ਵੀ ਸੱਟ ਮਾਰਦੇ ਹਨ, ਜੋ ਦੇਸ਼ ਹਿੱਤ ਵਿਚ ਨਹੀਂ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਪੁਲਿਸ ਦਾ ਕੰਮ ਲੋਕਾਂ ਦੀ ਰਖਵਾਲੀ ਕਰਨਾ ਹੈ, ਪਰ ਜਦੋਂ ਕੋਈ ਪੁਲਿਸ ਅਧਿਕਾਰੀ ਜਾਣ ਬੁੱਝ ਕੇ ਇੱਕ ਖਾਸ ਭਾਈਚਾਰੇ ਦੇ ਨੌਜਵਾਨ ਨਾਲ ਗ਼ਲਤ ਤਰੀਕੇ ਪੇਸ਼ ਆਉਂਦਾ ਹੈ ਤਾਂ ਇਹ ਹੋਰ ਵੀ ਮੰਦਭਾਗਾ ਹੈ। ਐਡਵੋਕੇਟ ਧਾਮੀ ਨੇ ਉੱਤਰਾਖੰਡ ਦੇ ਮੁੱਖ ਮੰਤਰੀ ਤੋਂ ਮੰਗ ਕੀਤੀ ਕਿ ਸੰਬੰਧਿਤ ਪੁਲਿਸ ਅਧਿਕਾਰੀ ਵਿਰੁੱਧ ਤੁਰੰਤ ਕਾਰਵਾਈ ਕੀਤੀ ਜਾਵੇ।

## ਸਿੱਖ ਫ਼ੌਜੀ ਅਫਸਰ ਦੀ ਲੜਕੀ 'ਤੇ ਹਮਲੇ ਦੇ ਦੋਸ਼ੀ ਪੁਲਿਸ ਮੁਲਾਜ਼ਮਾਂ 'ਤੇ ਹੋਵੇ ਸਖ਼ਤ ਕਾਰਵਾਈ-ਐਡ. ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੧ ਸਤੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਓਡੀਸਾ 'ਚ ਭੁਵਨੇਸ਼ਵਰ ਦੇ ਇੱਕ ਪੁਲਿਸ ਥਾਣੇ ਵਿਚ ਸਿੱਖ ਫ਼ੌਜੀ ਅਫਸਰ ਦੀ ਲੜਕੀ 'ਤੇ ਕੀਤੇ ਗਏ ਹਮਲਿਆਂ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਸਰਕਾਰ ਪਾਸੋਂ ਦੋਸ਼ੀ ਪੁਲਿਸ ਮੁਲਾਜ਼ਮਾਂ

ਖ਼ਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਦੇਸ਼ ਅੰਦਰ ਔਰਤਾਂ ਨਾਲ ਕਈ ਦੁਖਦਾਈ ਘਟਨਾਵਾਂ ਵਾਪਰ ਚੁੱਕੀਆਂ ਹਨ, ਪਰ ਸਰਕਾਰਾਂ ਇਸ ਵੱਲ ਗੰਭੀਰਤਾ ਨਾਲ ਧਿਆਨ ਨਹੀਂ ਦੇ ਰਹੀਆਂ। ਉਨ੍ਹਾਂ ਕਿਹਾ ਕਿ ਸੋਸ਼ਲ ਮੀਡੀਆ 'ਤੇ ਵਾਇਰਲ ਹੋਈ ਇਕ ਵੀਡੀਓ ਰਾਹੀਂ ਸਾਹਮਣੇ ਆਈ ਜਾਣਕਾਰੀ ਅਨੁਸਾਰ ਦੇਸ਼ ਦੀ ਰੱਖਿਆ ਕਰਨ ਵਾਲੇ ਫ਼ੌਜੀ ਅਫ਼ਸਰ ਦੀ ਵਕੀਲ ਬੇਟੀ ਦਾ ਪਿੱਛਾ ਕਰ ਰਹੇ ਗ਼ਲਤ ਅਨਸਰਾਂ ਤੋਂ ਬਚਣ ਲਈ ਪੁਲਿਸ ਥਾਣੇ ਵਿਚ ਜਾਂਦੀ ਹੈ, ਪਰੰਤੂ ਪੁਲਿਸ ਦੇ ਮੁਲਾਜ਼ਮ ਹੀ ਉਸ ਨਾਲ ਬਦਸਲੂਕੀ ਕਰਦੇ ਹਨ, ਜੋ ਬਹੁਤ ਗੰਭੀਰ ਮਾਮਲਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਪੁਲਿਸ ਪ੍ਰਸ਼ਾਸਨ ਦਾ ਕੰਮ ਲੋਕਾਂ ਦੇ ਜਾਨ-ਮਾਲ ਦੀ ਰੱਖਿਆ ਕਰਨਾ ਹੁੰਦੀ ਹੈ, ਪਰੰਤੂ ਜਦੋਂ ਪੁਲਿਸ ਅਫ਼ਸਰ ਆਪਣੇ ਡਿਊਟੀ ਨਿਭਾਉਣ ਦੀ ਬਜਾਇ ਫ਼ਰਿਆਦ ਲੈ ਕੇ ਆਏ ਲੋਕਾਂ ਨੂੰ ਹੀ ਜਲੀਲ ਕਰਨ ਤਾਂ ਇਨਸਾਫ਼ ਕਿਥੋਂ ਮਿਲੇਗਾ। ਉਨ੍ਹਾਂ ਕਿਹਾ ਕਿ ਫ਼ੌਜੀ ਦੇਸ਼ ਦੀ ਰੱਖਿਆ ਲਈ ਬਾਰਡਰਾਂ 'ਤੇ ਡਿਊਟੀ ਨਿਭਾਅ ਰਹੇ ਹਨ ਅਤੇ ਉਨ੍ਹਾਂ ਦੇ ਪਰਵਾਰ ਨਾਲ ਅਜਿਹੀ ਘਟਨਾ ਵਾਪਰਨੀ ਸਰਕਾਰ ਲਈ ਹੋਰ ਵੀ ਨਮੋਸ਼ੀ ਵਾਲੀ ਗੱਲ ਹੈ। ਐਡਵੋਕੇਟ ਧਾਮੀ ਨੇ ਓੜੀਸਾ ਸਰਕਾਰ ਨੂੰ ਸੰਬੰਧਿਤ ਪੁਲਿਸ ਮੁਲਾਜ਼ਮਾਂ ਖਿਲਾਫ਼ ਤੁਰੰਤ ਸਖ਼ਤ ਕਾਰਵਾਈ ਕਰਨ ਲਈ ਆਖਿਆ। ਉਨ੍ਹਾਂ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਅਮਿਤ ਸ਼ਾਹ ਨੂੰ ਵੀ ਇਸ ਮਾਮਲੇ ਵਿਚ ਦਖ਼ਲ ਦੇਣ ਦੀ ਮੰਗ ਕਰਦਿਆਂ ਕਿਹਾ ਕਿ ਅਜਿਹੇ ਮੰਦਭਾਗੇ ਵਰਤਾਰੇ ਨੂੰ ਰੋਕਣ ਲਈ ਠੋਸ ਕਦਮ ਚੁੱਕੇ ਜਾਣ, ਕਿਉਂਕਿ ਅਕਸਰ ਹੀ ਦੇਖਣ ਵਿਚ ਆਉਂਦਾ ਹੈ ਕਿ ਦੇਸ਼ ਅੰਦਰ ਸਿੱਖਾਂ ਨਾਲ ਨਾ-ਇਨਸਾਫ਼ੀ ਵੱਧ ਰਹੀ ਹੈ। ਉਨ੍ਹਾਂ ਕਿਹਾ ਕਿ ਦੋਸ਼ੀਆਂ ਖਿਲਾਫ਼ ਕਾਰਵਾਈ ਲਈ ਗ੍ਰਹਿ ਮੰਤਰੀ ਸੂਬਾ ਸਰਕਾਰ ਨੂੰ ਵੀ ਨਿਰਦੇਸ਼ ਦੇਣ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਫ਼ਦ ਨੇ ਸਿੱਖ ਮਾਮਲਿਆਂ ਨੂੰ ਲੈ ਕੇ ਮੇਘਾਲਿਆ ਦੇ ਰਾਜਪਾਲ ਨਾਲ ਕੀਤੀ ਮੁਲਾਕਾਤ

ਸ੍ਰੀ ਅੰਮ੍ਰਿਤਸਰ, ੨੯ ਸਤੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਕ ਵਫ਼ਦ ਨੇ ਅੱਜ ਮੇਘਾਲਿਆ ਦੇ ਰਾਜਪਾਲ ਸ੍ਰੀ ਸੀਐਚ ਵਿਜਯਸ਼ੰਕਰ ਨੂੰ ਮਿਲ ਕੇ ਸ਼ਿਲਾਂਗ ਵਿਖੇ ਪੰਜਾਬੀ ਕਾਲੋਨੀ ਵਿਚ ਸਥਿਤ ਗੁਰਦੁਆਰਾ ਗੁਰੂ ਨਾਨਕ ਦਰਬਾਰ ਦਾ ਮਾਮਲਾ ਤੁਰੰਤ ਹੱਲ ਕਰਵਾਉਣ ਲਈ ਦਖ਼ਲ ਦੀ ਮੰਗ ਕੀਤੀ ਹੈ। ਇਸ ਵਫ਼ਦ ਨੇ ਬੀਤੇ ਕੱਲ੍ਹ ਮੇਘਾਲਿਆ ਸਰਕਾਰ ਦੇ ਮੁੱਖ ਸਕੱਤਰ ਸ੍ਰੀ ਡੋਨਾਲਡ ਫਿਲੀਪਸ ਵਾਹਲੈਂਗ ਨਾਲ ਮੁਲਾਕਾਤ ਕਰ ਕੇ ਸ਼ਿਲਾਂਗ ਦੇ ਸਿੱਖਾਂ ਦੇ ਮਸਲੇ ਹੱਲ ਕਰਨ ਦੇ ਨਾਲ-ਨਾਲ ਗੁਰਦੁਆਰਾ ਸਾਹਿਬ ਨੂੰ ਢਾਹੁਣ ਦੀ

ਕਾਰਵਾਈ ਤੁਰੰਤ ਰੋਕਣ ਲਈ ਮੰਗ-ਪੱਤਰ ਸੌਂਪਿਆ ਸੀ। ਇਸੇ ਦੀ ਲਗਾਤਾਰਤਾ ਵਿਚ ਹੀ ਅੱਜ ਮੇਘਾਲਿਆ ਦੇ ਗਵਰਨਰ ਨਾਲ ਮੁਲਾਕਾਤ ਕੀਤੀ ਗਈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਫ਼ਦ ਦੀ ਅਗਵਾਈ ਕਰ ਰਹੇ ਜਰਨਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਫ਼ਦ ਨੇ ਮੇਘਾਲਿਆ ਦੇ ਰਾਜਪਾਲ ਨੂੰ ਸ਼ਿਲਾਂਗ ’ਚ ਗੁਰੂ-ਘਰ ਨੂੰ ਢਾਹੁਣ ਦੀ ਕਾਰਵਾਈ ਤੁਰੰਤ ਰੋਕਣ ਲਈ ਸਰਕਾਰ ਨੂੰ ਦਿਸ਼ਾ-ਨਿਰਦੇਸ਼ ਜਾਰੀ ਕਰਨ ਲਈ ਆਖਿਆ ਹੈ। ਭਾਈ ਮਹਿਤਾ ਨੇ ਕਿਹਾ ਕਿ ਸ਼ਿਲਾਂਗ ਦੀ ਪੰਜਾਬੀ ਕਾਲੋਨੀ ਵਿਚ ਵੱਸੇ ਸਿੱਖ ਪਰਵਾਰਾਂ ਦੇ ਘਰਾਂ ਦਾ ਮਾਮਲਾ ਲੰਮੇ ਸਮੇਂ ਤੋਂ ਚੱਲ ਰਿਹਾ ਹੈ ਅਤੇ ਹੁਣ ਗੁਰਦੁਆਰਾ ਸਾਹਿਬ ਢਾਹੁਣ ਦੇ ਨਿਰਦੇਸ਼ ਜਾਰੀ ਹੋਣ ’ਤੇ ਸਥਾਨਕ ਸਿੱਖਾਂ ਅੰਦਰ ਵਿਆਪਕ ਰੋਸ ਹੈ। ਉਨ੍ਹਾਂ ਰਾਜਪਾਲ ਤੋਂ ਮੰਗ ਕੀਤੀ ਕਿ ਮੇਘਾਲਿਆ ਸਰਕਾਰ ਨੂੰ ਹਦਾਇਤ ਜਾਰੀ ਕਰਕੇ ਸਥਾਨਕ ਸਿੱਖਾਂ ਦੇ ਹੱਕਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ।

ਰਾਜਪਾਲ ਨਾਲ ਮੁਲਾਕਾਤ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਰਨਲ ਸਕੱਤਰ ਭਾਈ ਰਾਜਿੰਦਰ ਸਿੰਘ ਮਹਿਤਾ ਤੋਂ ਇਲਾਵਾ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ਼ਿਲਾਂਗ ਸਥਿਤ ਗੁਰਦੁਆਰਾ ਗੁਰੂ ਨਾਨਕ ਦਰਬਾਰ ਦੇ ਪ੍ਰਧਾਨ ਸ. ਗੁਰਜੀਤ ਸਿੰਘ, ਸੇਵਾ ਸ਼ਿਲਾਂਗ ਸਿੱਖਸ ਸੰਸਥਾ ਦੇ ਕਨਵੀਨਰ ਪ੍ਰੋਫ਼ੈਸਰ ਜਗਮੋਹਨ ਸਿੰਘ ਸ਼ਾਮਲ ਸਨ।

## ਦਸਮ ਪਾਤਸ਼ਾਹ ਬਾਰੇ ਅਪਮਾਨਜਨਕ ਸ਼ਬਦਾਵਲੀ ਬੋਲਣ ਵਾਲੇ ਵਿਅਕਤੀ ਨੂੰ ਦਿੱਤੀ ਜਾਵੇ ਸਖ਼ਤ ਸਜ਼ਾ -ਐਡ.ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੯ ਸਤੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਫ਼ਤਹਿਗੜ੍ਹ ਸਾਹਿਬ ਜ਼ਿਲ੍ਹੇ ਦੇ ਪਿੰਡ ਕਮਾਲੀ ਦੇ ਵਰਿੰਦਰ ਸਿੰਘ ਨਾਂ ਦੇ ਵਿਅਕਤੀ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਅਤਿ ਅਪਮਾਨਜਨਕ ਸ਼ਬਦਾਵਲੀ ਬੋਲਣ ਦਾ ਗੰਭੀਰ ਨੋਟਿਸ ਲੈਂਦਿਆਂ ਪੰਜਾਬ ਸਰਕਾਰ ਪਾਸੋਂ ਦੋਸ਼ੀ ਖਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਉਨ੍ਹਾਂ ਇਹ ਵੀ ਆਖਿਆ ਕਿ ਪੰਜਾਬ ਅੰਦਰ ਪਿਛਲੇ ਕੁਝ ਸਮੇਂ ਤੋਂ ਲਗਾਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਅਤੇ ਸੋਸ਼ਲ ਮੀਡੀਆ ’ਤੇ ਗੁਰੂ ਸਾਹਿਬਾਨ ਪ੍ਰਤੀ ਨਿਰਾਦਰ ਦੀਆਂ ਘਟਨਾਵਾਂ ਅਕਸਰ ਹੀ ਵਾਪਰ ਰਹੀਆਂ ਹਨ, ਇਸ ਲਈ ਸਰਕਾਰ ਇਨ੍ਹਾਂ ਮਾਮਲਿਆਂ ਨੂੰ ਗੰਭੀਰਤਾ ਨਾਲ ਲੈਂਦਿਆਂ ਅਜਿਹੇ ਸ਼ਰਾਰਤੀ ਅਨਸਰਾਂ ਦੇ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਵੀ ਨਸ਼ਰ ਕਰੇ।

ਉਨ੍ਹਾਂ ਪੰਜਾਬ ਸਰਕਾਰ ਨੂੰ ਇਸ ਮਾਮਲੇ ਵਿਚ ਦੋਸ਼ੀ ਵਿਅਕਤੀ ਖਿਲਾਫ਼ ਸਖ਼ਤ ਸਜ਼ਾ ਯਕੀਨੀ ਬਣਾਉਣ ਲਈ ਵੀ ਆਖਿਆ।

ਐਡਵੋਕੇਟ ਧਾਮੀ ਨੇ ਕਿਹਾ ਕਿ ਅਜਿਹੀਆਂ ਘਟਨਾਵਾਂ ਜਿਥੇ ਸਮੁੱਚੇ ਸਿੱਖ ਜਗਤ ਦੀਆਂ ਧਾਰਮਿਕ ਭਾਵਨਾਵਾਂ ਨੂੰ ਗਹਿਰੀ ਸੱਟ ਮਾਰਦੀਆਂ ਹਨ, ਉਥੇ ਹੀ ਇਹ ਪੰਜਾਬ ਦੇ ਮਾਹੌਲ ਵਿਚ ਵੀ ਕੁੜੱਤਣ ਪੈਦਾ ਕਰਦੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਦਸਮ ਪਾਤਸ਼ਾਹ ਬਾਰੇ ਅਪਮਾਨਜਨਕ ਸ਼ਬਦ ਬੋਲਣ ਵਾਲੇ ਵਿਅਕਤੀ ਵਿਰੁੱਧ ਕਾਨੂੰਨੀ ਕਾਰਵਾਈ ਕਰਵਾਉਣ ਵਾਲੇ ਸਿੱਖਾਂ ਦੀ ਵੀ ਸ਼ਲਾਘਾ ਕੀਤੀ ਅਤੇ ਇਹ ਵਚਨਬੱਧਤਾ ਪ੍ਰਗਟਾਈ ਕਿ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਮਾਮਲੇ ਵਿਚ ਉਨ੍ਹਾਂ ਨਾਲ ਹਰ ਪੱਧਰ ’ਤੇ ਖੜ੍ਹੀ ਹੈ। ਉਨ੍ਹਾਂ ਕਿਹਾ ਕਿ ਦੋਸ਼ੀ ਵਿਅਕਤੀ ਨੂੰ ਸਖ਼ਤ ਸਜ਼ਾ ਯਕੀਨੀ ਬਣਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਸੰਭਵ ਸਹਿਯੋਗ ਕੀਤਾ ਜਾਵੇਗਾ। ਉਨ੍ਹਾਂ ਸਰਕਾਰ ਨੂੰ ਆਖਿਆ ਕਿ ਇਸ ਮਾਮਲੇ ਵਿਚ ਕਿਸੇ ਤਰ੍ਹਾਂ ਦੀ ਢਿੱਲ ਨਾ ਵਰਤੀ ਜਾਵੇ ਅਤੇ ਮਿਸਾਲੀ ਕਾਰਵਾਈ ਯਕੀਨੀ ਬਣਾਈ ਜਾਵੇ, ਤਾਂ ਜੋ ਅਗਾਂਹ ਤੋਂ ਕੋਈ ਵੀ ਅਜਿਹੀ ਘਟੀਆ ਹਰਕਤ ਕਰਨ ਦੀ ਹਿੰਮਤ ਨਾ ਕਰੇ।

## ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਬਰਸੀ ਮਨਾਈ

ਸ੍ਰੀ ਅੰਮ੍ਰਿਤਸਰ, ੯ ਅਕਤੂਬਰ– ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਸਾਲਾਨਾ ਬਰਸੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਗੁਰਦੁਆਰਾ ਝੰਡਾ ਬੁੰਗਾ ਸਾਹਿਬ ਵਿਖੇ ਮਨਾਈ ਗਈ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਦੇਵ ਸਿੰਘ ਨੇ ਗੁਰਬਾਣੀ ਕੀਰਤਨ ਕੀਤਾ, ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਰਾਜਦੀਪ ਸਿੰਘ ਨੇ ਕਿਹਾ ਕਿ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਕੌਮੀ ਸ਼ਹੀਦ ਹਨ, ਜਿਨ੍ਹਾਂ ਨੇ ਕੌਮ ਖਾਤਰ ਸ਼ਹਾਦਤ ਪ੍ਰਾਪਤ ਕੀਤੀ। ਉਨ੍ਹਾਂ ਕਿਹਾ ਕਿ ਇਨ੍ਹਾਂ ਸਿੰਘਾਂ ਵੱਲੋਂ ਕੌਮੀ ਜਜ਼ਬੇ ਖ਼ਾਤਰ ਦਿੱਤੀਆਂ ਸ਼ਹਾਦਤਾਂ ਨੂੰ ਕੌਮ ਹਮੇਸ਼ਾਂ ਸਜਦਾ ਕਰਦੀ ਹੈ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਭਾਈ ਭੁਪਿੰਦਰ ਸਿੰਘ, ਬੀਬੀ ਕੁਲਵੰਤ ਕੌਰ, ਭਾਈ ਸਤਵੰਤ ਸਿੰਘ ਹਾਜ਼ਰ ਸਨ, ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ ਗਏ। ■

ਪੰਥਕ ਕਵੀ ਸ. ਤੇਜਾ ਸਿੰਘ ਸਾਬਰ ਦੀ 1947 ਵਿਚ ਲਿਖੀ ਕਵਿਤਾ
ਨਵੰਬਰ 1984 ਦੇ ਸੰਦਰਭ ਵਿਚ ਸਰਕਾਰੀ ਸ਼ੈਅ 'ਤੇ ਸਿੱਖਾਂ ਦਾ
ਖੁਰਾ ਖੋਜ ਮਿਟਾਉਣ ਦੀ ਇੱਛਾ ਰੱਖਣ ਵਾਲੀਆਂ ਤਾਕਤਾਂ ਨੂੰ ਮੁਖਾਤਿਬ ਕਰ ਰਹੇ ਹਾਂ।

# ਮੁਰਦੇ ਨਹੀਂ ਪਏ ਜੀਨੇ ਆਂ

ਅੱਜ ਕੀ ਹੋਇਆ ਜੇ ਜ਼ਾਲਮ ਨੇ ਮਾਸੂਮ ਅਸਾਡੇ ਮਾਰੇ ਨੇ।
ਇਹ ਸਿੰਘ ਉਦੋਂ ਹੀ ਜਿੱਤੇ ਨੇ ਜਦ ਸਭ ਕੁਝ ਆਪਣਾ ਹਾਰੇ ਨੇ।
ਇਹ ਮੁਢੋਂ ਸਾਡੀ ਖੀਣੀ ਏ ਅਸਾਂ ਕਰਜ਼ੇ ਓਦੋਂ ਉਤਾਰੇ ਨੇ।
ਜਦ ਮਾਤ ਪਿਤਾ ਤੇ ਬੱਚੇ ਲੈ ਸਿੱਖੀ ਦੇ ਉਤੋਂ ਵਾਰੇ ਨੇ।

ਇਹ ਰੱਬ ਈ ਸਾਡਾ ਜਾਣਦਾ ਏ
ਅਸੀਂ ਦੰਦ ਕਿਵੇਂ ਪਏ ਪੀਹਨੇ ਆਂ।
ਗਿਣ ਗਿਣ ਦੇ ਬਦਲੇ ਲੈਣੇ ਨੇ
ਅਸੀਂ ਮੁਰਦਾ ਨਹੀਂ ਪਏ ਜੀਨੇ ਆਂ।

ਇਹ ਦੁਨੀਆਂ ਤਾਈਂ ਭੁਲੇਖਾ ਏ ਅਸੀਂ ਓਹ ਨਹੀਂ ਰਹੇ ਜੋ ਅੱਗੇ ਸਾਂ।
ਮੁਢੋਂ ਹੀ ਅਸੀਂ ਚਵਾਤੀ ਤੋਂ ਬਣਕੇ ਤੇ ਭਾਂਬੜ ਮੱਗੇ ਸਾਂ।
ਵੈਰੀ ਨੂੰ ਓਵੇਂ ਲੈਣਾ ਏ ਜਿਵੇਂ ਮੁਗ਼ਲਾਂ ਪਿਛੇ ਲੱਗੇ ਸਾਂ।
ਅਸੀਂ ਮੌਤ ਕੋਲੋਂ ਘਬਰਾਂਦੇ ਨਹੀਂ ਧੋਖੇ ਨਾਲ ਜਾਂਦੇ ਠੱਗੇ ਸਾਂ।

ਅਸੀਂ ਦਿਲ ਹਾਂ ਤੇਗ਼ ਬਹਾਦਰ* ਦਾ
ਤੇ ਕਲਗ਼ੀਧਰ ਦੇ ਸੀਨੇ ਆਂ।
ਇਹ ਦੁਨੀਆਂ ਇਕ ਦਿਨ ਦੇਖੇਗੀ
ਅਸੀਂ ਮੁਰਦਾ ਨਹੀਂ ਪਏ ਜੀਨੇ ਆਂ।

ਰਾਜਨੀਤੀ ਦੇ ਪਿੜ ਅੰਦਰ ਕਦੀ ਧੋਖੇ ਦੀ ਕਦੀ ਦਾਬੇ ਦੀ।
ਇਤਿਹਾਸ ਵੀ ਸਾਡਾ ਦਸਦਾ ਏ ਕਦੀ ਚਾਚੇ ਦੀ ਕਦੀ ਬਾਬੇ ਦੀ।
ਇਨਸਾਫ ਹੁਣੇ ਈ ਹੋਣਾ ਕੀ ਜੇ ਲਾਂ ਨਾ ਟੁਟਦੀ ਛਾਬੇ ਦੀ।
ਖੁਲ੍ਹ ਹੁਣ ਵੀ ਜੇਕਰ ਮਿਲ ਜਾਵੇ ਕੀਮਤ ਪੈ ਜਾਏ ਖਰਾਬੇ ਦੀ।

ਕੀ ਹੋਇਆ 'ਸਾਬਰ' ਬਣਕੇ ਤੇ
ਪਏ ਗਿਣਦੇ ਅਸੀਂ ਮਹੀਨੇ ਆਂ।
ਜਦ ਮੌਕਾ ਮਿਲਿਆ ਦੱਸਾਂਗੇ
ਅਸੀਂ ਮੁਰਦਾ ਨਹੀਂ ਪਏ ਜੀਨੇ ਆਂ।

---

* ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

November 2024

Dharam Parchar Committee, Shiromani Gurdwara Parbandhak Committee, Sri Amritsar Sahib

## ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਅਬਿਚਲਨਗਰ ਨਾਂਦੇੜ




Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-11-2024